# ਵਰਿਆਮ

ਪੱਚੀਵਾਂ ਸਾਲ

ਦਸੰਬਰ ੧੯੯੯



## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਭਿਨੰਦਨ

ਸੰਸਾਰ ਪ੍ਰਸਿੱਧ ਸਰੋਦ ਵਾਦਕ ਉਸਤਾਦ ਅਮਜਦ ਅਲੀ, ਸਰੋਦ ਘਰ ਗਵਾਲੀਅਰ ਵਿਖੇ ਪਧਾਰਨ ਤੇ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਆਗਤ ਕਰਦੇ ਹੋਏ।

ਤਸਵੀਰਾਂ : ਗੁਰਮੁਖ ਸਿੰਘ, ਦਿੱਲੀ

ਰਿਪੋਰਤਾਜ ਅਤੇ ਹੋਰ ਤਸਵੀਰਾਂ ਅੰਦਰ ਵੇਖੋ






# NAMDHARI SEEDS



ਤੁਹਾਡੀ ਖੁਸ਼ਹਾਲੀ ਦਾ ਰਾਜ਼

## "ਨਾਮਧਾਰੀ ਸੀਡਜ਼"

ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ



ਟਮਾਟਰ : N.S. 815, ਉਤਸਵ ਅਤੇ ਅਮੋਘ

ਫੁਲ ਗੋਭੀ : N.S. 60, N.S. 84 ਅਤੇ N.S. 90

ਭਿੰਡੀ : ਅਰਕਾ ਅਨਾਮਿਕਾ

ਤਰਬੂਜ਼ : N.S. 295 (ਸਮਰ ਸਵੀਟ) N.S. 246 ਅਤੇ N.S. 2332

ਖਰਬੂਜਾ : N.S. 7455 ਅਤੇ ਅਭਿਜੀਤ

ਲੌਕੀ (ਘੀਆ) : ਕਾਵੇਰੀ

ਤੋਰਈ : ਸੰਜੀਵਨੀ ਅਤੇ ਹੋਰ ਬਹੁਤ ਕੁਝ

**ਵਧੇਰੇ ਜਾਣਕਾਰੀ ਵਾਸਤੇ ਸੰਪਰਕ ਕਰੋ**



*ਰੀਜਨਲ ਆਫਿਸ :-*

**ਨਾਮਧਾਰੀ ਸੀਡਜ਼ ਪ੍ਰਾ : ਲਿ :**

104, ਸਾਵਿਤਰੀ ਕੰਪਲੈਕਸ,
ਢੋਲੇਵਾਲ ਚੌਂਕ, ਲੁਧਿਆਣਾ-141 003.
ਫੋਨ : 0161-531439, 543499 ਘਰ : 0161-833109

*Head Office :*

**NAMDHARI SEEDS PVT. LTD.**

Bidadi-Bangalore (India) 562109
Tel : 080-2210987, 08113-82401
Fax : 080-2276880

# ਵਰਿਆਮ

ਦਸੰਬਰ ੧੯੯੯ ਜਿਲਦ-੨੫ ਅੰਕ ੨


## ਤਤਕਰਾ




### ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਚੈਕ ਡਰਾਫਟ Mounthly Wariam ਦੇ ਨਾਂਅ ਤੇ ਹੀ ਭੇਜੇ ਜਾਣ।

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| ਸਾਹਮਣੇ ਸੈਂਟਰਲ ਟਾਊਨ | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |


### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਇਹ ਅੰਕ

- ਵਰਿਆਮ ਦੇ ਮੁੱਖ ਪੰਨੇ ਉੱਤੇ ਗਵਾਲੀਅਰ ਵਿਚ ਹੋਏ ਸੰਗੀਤ ਆਯੋਜਨ ਦੀ ਤਸਵੀਰ ਹੈ। ਸਤੰਬਰ, ੧੯੯੯ ਦੇ ਅੰਕ ਦੇ ਮੁੱਕ ਪੰਨੇ ਉਤੇ ਵੀ ਅਸੀਂ ਸੰਗੀਤਕਾਰਾਂ ਦੀਆਂ ਤਸਵੀਰਾਂ ਛਾਪੀਆਂ ਸਨ ਪਰ ਇਸ ਵਾਰ ਦੇ ਗਵਾਲੀਅਰ ਸਮਾਗਮ ਇਨੇ ਮਹੱਤਵਪੂਰਨ ਸਨ ਕਿ ਇਨ੍ਹਾਂ ਨੂੰ ਵੱਧ ਤੋਂ ਵਧੀਆ ਢੰਗ ਨਾਲ ਅਸੀਂ ਪਾਠਕਾਂ ਦੇ ਸਾਹਮਣੇ ਪਰੋਸਣਾ ਚਾਹੁੰਦੇ ਸਾਂ। ਸਾਡੇ ਮਨ ਵਿਚ ਹਿਰਖ ਰਹਿ ਗਿਆ ਹੈ ਕਿ ਅਸੀਂ ਅੰਦਰਲੀਆਂ ਤਸਵੀਰ ਰੰਗੀਨ ਨਹੀਂ ਕਰ ਸਕੇ ਪਰ ਫਿਰ ਵੀ ਸਾਡੇ ਪਾਠਕ ਗਵਾਲੀਅਰ ਸਮਾਰੋਹ ਦੇ ਦਰਸ਼ਨ ਤਸਵੀਰਾਂ ਅਤੇ ਲੇਖਾਂ ਰਾਹੀਂ ਕਰਨਗੇ।
- ਪਿਛਲੇ ਮਹੀਨੇ ਹੀ ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜੱਪ ਪਰਯੋਗ ਸਮੇਂ ਨਾਮ ਸਿਮਰਨ ਦੀ ਸਾਧਨਾ ਦਾ ਮਹਾਨ ਕੁੰਭ ਸੀ ਅਤੇ ਇਨ੍ਹਾਂ ਸਤਰਾਂ ਦੇ ਲਿਖੇ ਜਾਣ ਤੱਕ ਸ੍ਰੀ ਭੈਣੀ ਸਾਹਿਬ ਵਿਚ ਚੰਡੀ ਦੀ ਵਾਰ ਅਤੇ ਹਵਨ ਦੀ ਅਖੰਡ ਵਰਨੀ ਦੇ ਮਹਾਨ ਯੱਗ ਦਾ ਅੰਤਿਮ ਚਰਨ ਸ਼ੁਰੂ ਹੋ ਚੁੱਕਾ ਹੈ। ਜਿਸ ਦਿਨ ਪਰਚਾ ਡਾਕ ਵਿਚ ਪੈਣਾ ਹੈ ਉਸ ਦਿਨ ਇਸ ਮਹਾਨ ਆਯੋਜਨ ਦੀ ਸਮਾਪਤੀ ਦੀ ਅਰਦਾਸ ਹੋ ਚੁੱਕੀ ਹੋਣੀ ਹੈ। ਸਾਨੂੰ ਇਨ੍ਹਾਂ ਤੋਂ ਇਲਾਵਾ ਵੀ ਸਮਾਗਮਾਂ ਦੀ ਇਕ ਲੜੀ 'ਤੇ ਵੀ ਹਾਜ਼ਰ ਹੋਣਾ ਪਿਆ ਹੈ। ਇਸ ਕਰਕੇ ਇਨ੍ਹਾਂ ਸਮਾਗਮਾਂ ਦੇ ਵਿਸਤ੍ਰਿਤ ਸਮਾਚਾਰਾਂ ਨੂੰ ਤਿਆਰ ਕਰਨ ਦਾ ਅਵਸਰ ਹੀ ਨਹੀਂ ਮਿਲਿਆ। ਉਂਞ ਵੀ ਇਹ ਕਾਰਜ ਮੁੱਖ ਤੌਰ 'ਤੇ ਰੋਜ਼ਾਨਾ ਅਤੇ ਹਫ਼ਤਾਵਾਰੀ ਪਤਰਾਂ ਦਾ ਹੁੰਦਾ ਹੈ। ਫੇਰ ਵੀ ਅਸੀਂ ਜੱਪ ਪਰਯੋਗ ਮੇਲੇ ਦੇ ਆਖਰੀ ਦਿਨਾਂ ਵਿਚ ਇਕ-ਦੋ ਵਿਚਾਰ ਉਤੇਜਕ ਭਾਸ਼ਨਾਂ ਨੂੰ ਲੇਖ ਦੇ ਰੂਪ ਵਿਚ ਅਪਣੇ ਸਿਰਲੇਖ ਦੇ ਕੇ ਛਾਪਿਆ ਹੈ। ਏਨਾ ਹੀ ਪਰਵਾਨ ਕਰਨਾ । ਜਿਸ ਸਮੇਂ ਸਾਰਾ ਅੰਕ ਤਿਆਰ ਹੋ ਕੇ ਛਪਣ ਨੂੰ ਜਾ ਚੁੱਕਾ ਹੈ ਤਾਂ ਮਹੱਤਵਪੂਰਨ ਸਮਾਚਾਰ ਜਿਸ ਦੇ ਅਸੀਂ ਚਸ਼ਮਦੀਦ ਗਵਾਹ ਹਾਂ ਇਹ ਹੈ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ 'ਤੇ ਚੇਅਰ ਸਥਾਪਤ ਕਰਨ ਦਾ ਸਮਾਗਮ ਹੋ ਚੁੱਕਾ ਹੈ। ਇਸ ਚੇਅਰ ਦਾ ਨਾਂਅ ਰੱਖਿਆ ਹੈ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' । ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੀ ਪਧਾਰੇ ਅਤੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵੀ। ਹੋਰ ਮੰਤਰੀ ਵੀ, ਵਾਈਸ ਚਾਂਸਲਰ, ਪ੍ਰੋ. ਵੀਸ ਚਾਂਸਲਰ, ਰਜਿਸਟਰਾਰ ਹੋਰ ਸਟਾਫ ਅਤੇ ਭਾਰੀ ਗਿਣਤੀ ਵਿਚ ਨਾਮਧਾਰੀ ਸੰਗਤਾਂ ਵੀ । ਅਸੀਂ ਕਾਮਨਾ ਕਰਦੇ ਹਾਂ ਕਿ ਇਹ ਚੇਅਰ ਕਾਇਮ ਕਰਨ ਦੇ ਉਦੇਸ਼ ਵਿਚ ਯੂਨੀਵਰਸਿਟੀ ਕਾਮਯਾਬ ਹੋਵੇ। ਨਾਵਾਂ ਉਪਨਾਵਾਂ ਵਿਚ ਬਹੁਤ ਲੋਕ ਉਲਝੇ ਪਏ ਹਨ ਪਰ ਸਤਿਗੁਰੂ ਰਾਮ ਸਿੰਘ ਜੀ ਦਾ ਆਦਰਸ਼ ਜੀਵਨ ਤਾਂ ਸਮੁਚੇ ਭਾਰਤੀਆਂ ਵਾਸਤੇ ਮਾਨ ਦੀ ਗੱਲ ਅਤੇ ਪ੍ਰੇਰਨਾ ਦਾ ਸੋਤ ਹੈ। ਪੰਜਾਬੀਆਂ ਨੂੰ ਤਾਂ ਉਨ੍ਹਾਂ ਪ੍ਰਤੀ ਵਿਸ਼ੇਸ਼ ਕਰਕੇ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ। ਅਸੀਂ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਹੋਰਾਂ ਦੇ ਇਸ ਸਮਾਗਮ ਵਿਚ ਕਹੇ ਸ਼ਬਦਾਂ ਦੀ ਜ਼ੋਰਦਾਰ ਪ੍ਰਸੰਸਾ ਕਰਦੇ ਹਾਂ ਕਿ ਕੇਂਦਰੀ ਸਰਕਾਰ ਦੇ ਪੱਧਰ 'ਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਸਮਾਗਮ ਹੋਣਾ ਚਾਹੀਦਾ ਹੈ।

ਸੰਪਾਦਕ ਵਰਿਆਮ ਦੀ ਇਕ ਵਿਦੇਸ਼ ਯਾਤਰਾ ਦਾ ਪ੍ਰਸਤਾਵ ਹੈ। ਜਤਨ ਹੋਵੇਗਾ ਕਿ ਵਰਿਆਮ ਠੀਕ ਸਮੇਂ ਹੀ ਪੁੱਜੇ ਪਰ ਜੇ ਉਕਾਈ ਹੋਈ ਤਾਂ ਪਾਠਕਾਂ ਦੀ ਖਿਮਾਸ਼ੀਲਤਾ ਦਾ ਹੀ ਆਧਾਰ ਹੈ

ਜਗਦੀਸ਼ ਸਿੰਘ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ

—ਡਾ: ਸਤਿੰਦਰ ਸਿੰਘ ਨੂਰ
ਪ੍ਰੋਫੈਸਰ, ਪੰਜਾਬੀ ਵਿਭਾਗ ਦਿੱਲੀ ਯੂਨੀਵਰਸਿਟੀ

ਹੁਕਮਨਾਮਿਆਂ ਦਾ ਅਧਿਐਨ ਇਕ ਵੱਖਰੀ ਵਿਧਾ ਜਾਂ ਰੂਪਾਕਾਰ ਦੇ ਤੌਰ ਤੇ ਕੀਤਾ ਜਾ ਸਕਦਾ ਹੈ। ਡਾ. ਗੰਡਾ ਸਿੰਘ ਨੇ ਜਦੋਂ ਹੁਕਮਨਾਮੇ (੧੯੬੭ ਈ) ਸੰਪਾਦ ਕੀਤੇ ਅਤੇ ਸ਼ਮਸ਼ੇਰ ਸਿੰਘ ਅਸ਼ੋਕ ਨੇ ਗੁਰੂ ਖਾਲਸੇ ਦੇ ਨੀਸਾਣ ਅਤੇ ਹੁਕਮਨਾਮੇਂ (੧੯੬੮ ਈਂ) ਚਰਚਾ ਨੂੰ ਸਾਹਮਣੇ ਲਿਆਂਦਾ ਤਾਂ ਇਸ ਗੱਲ ਵੱਲ ਵਧੇਰੇ ਧਿਆਨ ਗਿਆ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦਾ ਅਜੇ ਵਿਸਤ੍ਰਿਤ ਅਧਿਐਨ ਨਹੀਂ ਕੀਤਾ ਗਿਆ, ਪਰ ਇਹ ਹੁਕਮਨਾਮਿਆਂ ਦੇ ਸਮੁੱਚੇ ਇਤਿਹਾਸ ਵਿਚ ਹੋਣਾ ਜ਼ਰੂਰੀ ਹੈ, ਕਿਉਂਕਿ ਜਿਵੇਂ ਗੁਰੂ ਹਰਿਗੋਬਿੰਦ ਜੀ ਤੋਂ ਪਿੱਛੋਂ ਬਾਬਾ ਬੰਦਾ ਬਹਾਦਰ ਜੀ ਤੱਕ ਜਾਂ ਉਸਤੋਂ ਪਿੱਛੇ ਦੇ ਵੀ ਕੁਝ ਹੋਰ ਹੁਕਮਨਾਮੇ ਉਸ ਸਮੇਂ ਦੀਆਂ ਕਈ ਘਟਨਾਵਾਂ, ਇਤਿਹਾਸ, ਵਿਚਾਰਧਾਰਾ ਤੇ ਭਾਸ਼ਾ-ਸ਼ੈਲੀ ਦੇ ਸੂਚਕ ਹਨ, ਪਰਿਵਰਤਨਾਂ ਨੂੰ ਪ੍ਰਗਟ ਕਰਦੇ ਹਨ। ਇਉਂ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਹੁਕਮਨਾਮੇ ਵੀ ਇਨ੍ਹਾਂ ਸਾਰੇ ਪੱਖਾਂ ਤੋਂ ਅਧਿਐਨ ਕੀਤੇ ਜਾ ਸਕਦੇ ਹਨ। ਇਹ ਹੁਕਮਨਾਮੇ ਸਗੋਂ ਵੱਧ ਵਿਸਥਾਰ ਵਾਲੇ ਹਨ ਤੇ ਵਿਧੀ ਦੀ ਦ੍ਰਿਸ਼ਟੀ ਤੋਂ ਇਹ ਉਨ੍ਹਾਂ ਮਹੱਤਵ ਯੋਗ ਗੱਲਾਂ ਨੂੰ ਸਾਹਮਣੇ ਲਿਆਉਂਦੇ ਹਨ ਜਿਨ੍ਹਾਂ ਦਾ ਕਈ ਪੱਖਾਂ ਤੋਂ ਅਧਿਐਨ ਕੀਤਾ ਜਾਣਾ ਚਾਹੀਦਾ ਹੈ।

ਮੱਧਕਾਲ ਤੋਂ ਹੀ ਹੁਕਮਨਾਮਿਆਂ ਦੀ ਇਕ ਵਿਧੀ ਵਿਕਸਿਤ ਹੋਣੀ ਸ਼ੁਰੂ ਹੋ ਗਈ ਸੀ। ਉਪਰ 'ੴ ਗੁਰੂ ਸਤਿ,' 'ੴ ਸਤਿਗੁਰੁ', 'ੴ ਸ੍ਰੀ ਸਤਿਗੁਰ ਪ੍ਰਸਾਦਿ,' 'ੴ ਸਤਿਗੁਰ ਪ੍ਰਸਾਦਿ, 'ੴ ਫਤੇ ਦਰਸਨੁ' ਜਾਂ 'ੴ ਸ੍ਰੀ ਵਾਹਿਗੁਰੂ ਜੀ ਕੀ ਫਤੇ' ਲਿਖਕੇ ਹੁਕਮਨਾਮਾ ਸ਼ੁਰੂ ਹੁੰਦਾ। ਇਹ ਤਬਦੀਲੀਆਂ ਵੀ ਸਮੇਂ ਦੇ ਵਿਕਾਸ ਦੇ ਨਾਲ ਵਾਪਰਦੀਆਂ ਰਹੀਆਂ। ਗੁਰੂ ਤੇਗ ਬਹਾਦਰ ਜੀ ਤੱਕ ਵਧੇਰੇ ਹੁਕਮਨਾਮੇ ਉਨ੍ਹਾਂ ਦੇ ਆਪਣੇ ਹੱਥੀਂ ਲਿਖੇ ਹੋਏ ਹਨ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਤੇ ਉਨ੍ਹਾਂ ਤੇ 'ਨੀਸਾਣ' ਅੰਕਿਤ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਇਹ ਹੁਕਮਨਾਮੇ ਵੀ ਉਸੇ ਵਿਧੀ ਨਾਲ 'ੴ ਸਤਿਗੁਰਿ ਪ੍ਰਸਾਦਿ' ਤੋਂ ਆਰੰਭ ਹੁੰਦੇ ਹਨ। ਜਿਵੇਂ ਮੱਧਕਾਲ ਦੇ ਉਹ ਹੁਕਮਨਾਮੇ ਆਮ ਤੌਰ ਤੇ ਸੰਗਤ ਨੂੰ ਸੰਬੋਧਨ ਹੁੰਦੇ ਸਨ ਜਾਂ ਕੁਝ ਵਿਸ਼ੇਸ਼ ਕੰਮਾਂ ਲਈ ਵਿਸ਼ੇਸ਼ ਵਿਅਕਤੀਆਂ ਨੂੰ ਸੰਬਧਿਤ ਹੁੰਦੇ ਸਨ, ਉਵੇਂ ਹੀ ਇਨ੍ਹਾਂ ਹੁਕਮਨਾਮਿਆਂ ਦੀ ਵਿਧੀ ਹੈ। ਵਧੇਰੇ ਹੁਕਮਨਾਮੇ ਇਉਂ ਆਰੰਭ ਹੁੰਦੇ ਹਨ-

੧. ਲਿਖਤੁਮ ਰਾਮ ਸਿੰਘ ਤੇ ਸਾਹਿਬ ਸਿੰਘ, ਹੋਰ ਸੰਬੂਹਿ ਖਾਲਸਾ ਜੀ ਭੈਣੀ ਦੇ .....

੨. ਲਿਖਤੋ ਦਿਆਲ ਸਿੰਘ ਤੇ ਕ੍ਰਿਪਾਲ ਸਿੰਘ ਸਰਬ ਉਪਮਾ ਜੋਗ ਸੰਬੂਹਿ ਸੰਗਤ ਖਾਲਸੇ ਜੀ ਕੋ.....

੩. ਹੋਰੁ ਭਾਈ ਹਰੀ ਸਿੰਘ ਜੀ ਸੰਗਤ ਕੋ ਹੁਕਮ ਦਿਓ ਜੋ ਸਭੋ ਭਜਨੁ ਬਾਣੀ ਕਰੋ ਤਕੜੇ ਹੋਇਕੇ, ਫੇਰ ਬਹੁਤ ਸੁਖ ਨਿਕਲੂਗਾ।

੪. ਲਿਖਤੋ ਦਿਆਲ ਸਿੰਘ ਜੋਗ ਉਪਮਾ ਭਾਈ ਨਰਾਇਣ ਸਿੰਘ ਤੇ ਜੋਗੁ ਸੰਬੂਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ। ਸੰਬੂਹਿ ਮਾਈ ਬੀਬੀਆ ਕੋ ਰਾਮਸਤਿ ਬੁਲਾਈ ਬਾਚਣੀ।

ਸੰਗਤ ਦਾ ਮਹੱਤਵ ਅਵਚੇਤਨ ਤੱਕ ਰਚਿਆ ਮਿਚਿਆ ਹੋਇਆ ਹੈ। ਇਹ ਗੁਰਬਾਣੀ, ਗੁਰੂ-ਉਪਦੇਸ਼ ਤੇ ਗੁਰਸਿੱਖੀ-ਵਿਚਾਰਧਾਰਾ ਨਾਲ ਇੱਕ-ਮਿੱਕ ਹੋਣ ਨਾਲ ਸਬੰਧਤ ਹੈ। ਭਾਈ ਗੁਰਦਾਸ ਜੀ ਨੇ ਵੀ ਬਾਰ ਬਾਰ ਸੰਗਤ ਦੀ ਮਹਿਮਾ ਨੂੰ ਪੇਸ਼ ਕੀਤਾ, "ਸਾਧ ਸੰਗਤਿ ਗੁਰ ਸਬਦ ਸਮੇਵਾ,"ਸਾਧ ਸੰਗਤਿ ਗੁਰ ਸਬਦ ਵਿਲੋਵੈ," "ਸਾਧ ਸੰਗਤਿ ਵਿਚ ਅਲਖੁ ਲਖਾਇਆ,"

"ਸਾਧ ਸੰਗਤਿ ਸਚਖੰਡੁ ਵਸਾਇਆ" ਆਦਿ। ਇਹ ਹੁਕਮਨਾਮੇ ਇਸੇ ਵਿਚਾਰਧਾਰਾ ਦਾ ਸੰਚਾਰ ਕਰ ਰਹੇ ਹਨ।

ਗੁਰੂ ਤੇਗ ਬਹਾਦਰ ਜੀ ਦਾ ਇਕ ਹੁਕਮਨਾਮਾ ਆਰੰਭ ਹੁੰਦਾ ਹੈ "ਭਾਈ ਜਵੇਹਰਿ ਮਲੁ ਸਰਬਤਿ ਸੰਗਤਿ ਬਨਾਰਸ ਕੀ ਗੁਰੂ ਰਖੈਗਾ," ਗੁਰੂ ਗੋਬਿੰਦ ਸਿੰਘ ਜੀ ਦੇ ਇਕ ਹੁਕਮਨਾਮੇ ਦੇ ਆਰਭੰਕ ਸ਼ਬਦ ਹਨ "ਰਮਦਾਸ ਉਗਰਸੇਣ ਭਾਈ ਲਾਲਚੰਦੁ ਸਰਬਤਿ ਸੰਗਤ ਗੁਰੂ ਰਖੈਗਾ", ਇਉਂ ਸੰਗਤ ਦਾ ਮਹੱਤਵ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੇ ਵੀ ਅੰਗ ਸੰਗ ਹੈ। ਹੁਕਮਨਾਮਿਆਂ ਦੇ ਇਹ ਪ੍ਰਵਚਨ ਇਸੇ ਲਈ ਡੂੰਘੀ ਤਰ੍ਹਾਂ ਸਮਾਜਕ ਤੇ ਰਾਜਸੀ-ਚੇਤਨਾ ਨਾਲ ਵੀ ਜੁੜੇ ਹੋਏ ਹਨ। ਸੰਗਤ ਵਿਸਤ੍ਰਿਤ ਸਮਾਜ ਹੈ, ਜੋ ਸਤਿਗੁਰੂ ਰਾਮ ਸਿੰਘ ਜੀ ਦੀ ਨਾਮਧਾਰੀ ਲਹਿਰ ਸਦਕਾ ਜਾਗ ਉੱਠਿਆ ਹੈ, ਜਿਸਨੇ ਉਸ ਸਮੇਂ ਅੰਗਰੇਜ਼ੀ ਸਾਮਰਾਜ ਤੇ ਪੱਛਮੀ ਸਭਿਆਚਾਰ ਨੂੰ ਰੱਦ ਕਰ ਦਿੱਤਾ ਹੈ। ਸਵਦੇਸ਼ੀ ਤੇ ਨਾਮਿਲਵਰਤਨ ਲਹਿਰ ਬੁਲੰਦ ਹੋ ਗਈ ਤੇ ਨਾਮਧਾਰੀ ਲਹਿਰ ਨਾਲ ਜੁੜੇ ਸਿੰਘ ਆਜ਼ਾਦੀ ਲਈ ਕੁਰਬਾਨੀਆਂ ਦੇਣ ਲੱਗੇ। ਮਲੇਰਕੋਟਲੇ ਦਾ ਸਾਕਾ ਸਾਹਮਣੇ ਆਇਆ। ਸਤਿਗੁਰੂ ਰਾਮ ਸਿੰਘ ਨੂੰ ਭੈਣੀ ਸਾਹਿਬ ਵਿਚ ਨਜ਼ਰਬੰਦ ਕਰਨ ਤੋਂ ਪਿੱਛੋਂ ਸਥਿੱਤੀ ਜਲਾਵਤਨ ਕਰਨ ਤੱਕ ਪਹੁੰਚ ਗਈ ਤੇ ਰੰਗੂਨ ਤੋਂ ਹੁਕਮਨਾਮਿਆਂ ਰਾਹੀਂ ਸੰਗਤ ਨਾਲ ਇਕ ਸਬੰਧ ਸਥਾਪਤ ਕਰਦੀ, ਸੰਗਤ ਤੋਂ ਵਿਛੋੜੇ ਦੀ ਪੀੜ ਨੂੰ ਪ੍ਰਗਟਾਉਂਦੀ ਸ਼ੈਲੀ ਇਸ ਵਾਰਤਕ ਰਾਹੀਂ ਸਾਹਮਣੇ ਆਉਂਦੀ ਹੈ। ਇਸੇ ਲਈ ਸੰਗਤ ਇੱਥੇ ਸਮੂਹ ਹੀ ਨਹੀਂ, ਸਗੋਂ ਇਕ ਚਿਹਨ ਹੈ, ਜਿਸਦੇ ਚਿਹਨਿਕ ਕਈ ਦਿਸ਼ਾਵਾਂ ਵਿਚ ਇਸ ਵਾਰਤਕ ਵਿਚ ਫੈਲ ਜਾਂਦੇ ਹਨ। ਇਹ ਇਕਹਿਰੇ ਨਹੀਂ ਰਹਿੰਦੇ। ਇਨ੍ਹਾਂ ਦੀਆਂ ਸੰਬੋਧਨ, ਪਿਆਰ, ਨਿਮਰਤਾ, ਵਾਰਤਾਲਾਪ, ਚੇਤਨਾ, ਵਿਚਾਰ ਦੀਆਂ ਕਈ ਪਰਤਾਂ ਬਣ ਜਾਂਦੀਆਂ ਹਨ।

ਇਸ ਵਿਧੀ ਨਾਲ ਆਰੰਭ ਹੋ ਕੇ ਇਹ ਹੁਕਮਨਾਮੇ ਗੁਰਬਾਣੀ, ਗੁਰਮਤਿ-ਸਿਧਾਂਤਾਂ ਜਾਂ ਉਨ੍ਹਾਂ ਆਦਰਸ਼ਾਂ ਨਾਲ ਜੁੜੇ ਸਦਾਚਾਰ ਅਤੇ ਰਹਿਤ ਵਿਚ ਫੈਲ ਜਾਂਦੇ ਹਨ। ਹੋਰ ਵਿਹਾਰਕ ਸੰਦੇਸ਼ ਦੇ ਨਾਲ ਨਾਲ ਆਦਰਸ਼ ਤੇ ਸੰਚਾਰ ਗੁਰਮਤਿ ਵਾਲਾ ਹੀ ਰਹਿੰਦਾ ਹੈ। ਪਹਿਲੇ ਹੁਕਮਨਾਮੇ ਵਿਚ ਤੀਸਰੀ ਸਤਰ ਵਿਚ ਹੀ ਇਸਦਾ ਪ੍ਰਮਾਣ ਪ੍ਰਾਪਤ ਹੋ ਜਾਂਦਾ ਹੈ, "ਜਿਨ੍ਹਾਂ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ। ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ"। ਹੁਕਮਨਾਮਾ ੪੫: "ਗੁਰੂ ਜੀ ਨੇ ਲਿਖਾ ਹੈ-ਸਰਬ ਰੋਗ ਕਾ ਅਉਖਧੁ ਨਾਮੁ। ਸੋ ਨਾਮੁ ਜਪਣਾ ਤਕੜੇ ਹੋ ਕੇ।" ਹੁਕਮਨਾਮਾ ੫੩: "ਬਾਣੀ ਪੜਨੀ, ਜਪੁ ਜਾਪੁ, ਸੁਖਮਨੀ, ਆਸਾ ਦੀ ਬਾਰ।"

ਮੱਧਕਾਲ ਦੇ ਹੁਕਨਾਮਿਆਂ ਤੇ ਇਨ੍ਹਾਂ ਹੁਕਮਨਾਮਿਆਂ ਵਿਚ ਇਕ ਅੰਤਰ ਵੀ ਹੈ। ਉਨ੍ਹਾਂ ਹੁਕਮਨਾਮਿਆਂ ਵਿਚ ਵੀ ਭਾਵੇਂ ਗੱਲ ਪ੍ਰਬੰਧ ਨਾਲ ਸਬੰਧਤ ਹੁੰਦੀ ਸੀ, ਪਰ ਇਕ ਵਿਹਾਰਕ-ਸੰਦੇਸ਼ ਕੇਂਦਰ ਵਿਚ ਹੁੰਦਾ ਸੀ, ਇਸੇ ਲਈ ਉਹ ਹੁਕਮਨਾਮੇ ਵਧੇਰੇ ਵਿਸਤ੍ਰਿਤ ਨਹੀਂ ਹਨ, ਇਹ ਹੁਕਮਨਾਮੇ ਵਧੇਰੇ ਵਿਸਤ੍ਰਿਤ ਹਨ ਤੇ ਨਾਮਧਾਰੀ ਲਹਿਰ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਜਿਸ ਵਿਚਾਰਧਾਰਾ ਲਈ ਸਰਗਰਮ ਹੈ, ਜਿਸ ਸਮਾਜਕ-ਪ੍ਰਬੰਧ ਨੂੰ ਆਦਰਸ਼ ਬਣਾਉਂਦੀ ਹੈ, ਉਸਦਾ ਸੰਚਾਰ ਇਨ੍ਹਾਂ ਵਿਚ ਬਾਰ ਬਾਰ ਉਭਰਦਾ ਹੈ। ਇਸ ਸਮਾਜਕ-ਪ੍ਰਬੰਧ, ਆਦਰਸ਼ ਤੇ ਵਿਚਾਰਧਾਰਾ ਬਾਰੇ ਸਾਹਿਤ ਕੋਸ਼ (ਸੰ. ਡਾ. ਰਤਨ ਸਿੰਘ ਜੱਗੀ) ਵਿਚ ਇਉਂ ਅੰਕਿਤ ਕੀਤਾ ਗਿਆ ਹੈ:

"ਸਿੱਖਾਂ ਦੀ ਧਾਰਮਿਕ ਅਧੋਗਤੀ ਦੀ ਸਥਿਤੀ ਤੋਂ ਪ੍ਰੇਰਿਤ ਹੋ ਕੇ ਬਾਬਾ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਦੀ ਮੁਹਿੰਮ ਜਾਰੀ ਕੀਤੀ। ਸੰਮਤ ੧੯੧੪ ਦੀ ਵਿਸਾਖੀ ਨੂੰ ਆਪਣੇ ਪਿੰਡ ਅੰਮ੍ਰਿਤ ਤਿਆਰ ਕਰਕੇ ਪੰਜ ਸਿੰਘਾਂ ਨੂੰ ਤਿਆਰ ਕੀਤਾ। ਕਕਾਰਾਂ ਦੀ ਕਰੜੀ ਪਾਬੰਦੀ ਪਾਈ। ਸਰੀਰਿਕ ਤੰਦਰੁਸਤੀ ਲਈ ਸਰੀਰਿਕ ਸਫ਼ਾਈ ਵਜੋਂ ਪਹਿਰ ਰਾਤ ਰਹਿੰਦਿਆਂ ਸਣੇ ਕੇਸੀ ਇਸ਼ਨਾਨ ਕਰਨ, ਦਾਤਣ ਕਰਨ ਅਤੇ ਸਾਫ਼ ਬਸਤ੍ਰ ਪਾਉਣ ਦੀ ਰੀਤ ਤੋਰੀ। ਮਾਸ, ਸ਼ਰਾਬ, ਚੋਰੀ, ਯਾਰੀ, ਝੂਠ, ਨਿੰਦਿਆ, ਠੱਗੀ, ਧੋਖਾ ਆਦਿ ਬੁਰਾਈਆਂ ਨੂੰ ਛੱਡਣ ਦਾ ਉਪਦੇਸ਼ ਦਿੱਤਾ। ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਅੰਮ੍ਰਿਤ ਛਕਾਕੇ ਨਾਮਬਾਣੀ ਦੀ ਰੀਤ ਮੁੜ ਸੁਰਜੀਤ ਕੀਤੀ। ਜਾਤ-ਪਾਤ ਦਾ ਭਿੰਨ-ਭੇਦ ਮਿਟਾ ਕੇ ਵਿਆਹ ਸ਼ਾਦੀਆਂ ਕਰਨ ਦੇ ਨਾਲ ਵਿਧਵਾ ਵਿਆਹ ਕਰਨ ਉਪਰ ਜ਼ੋਰ ਦਿੱਤਾ। ਇਸਤਰੀ ਮਰਦ ਦੇ ਹੱਕਾਂ ਦੀ ਬਰਾਬਰੀ ਦੇ ਵਿਚਾਰ ਨੂੰ ਚੰਗੀ ਤਰ੍ਹਾਂ ਅਪਣਾਇਆ। ਇਸ ਦੇ ਨਾਲ ਹੀ ਅੰਗਰੇਜ਼ ਹਾਕਮਾਂ ਤੋਂ ਮਾਤ-ਭੂਮੀ ਨੂੰ ਆਜ਼ਾਦ ਕਰਾਉਣ ਲਈ ਹਰੇਕ ਨਾਮਧਾਰੀ ਲਈ ਹੇਠ ਲਿਖੇ ਨਿਯਮਾਂ ਤੇ ਚੱਲਣ ਦੀ ਹਦਾਇਤ ਵੀ ਕੀਤੀ:

ਅੰਗਰੇਜ਼ ਦੇ ਕਾਨੂੰਨ ਦੀ ਥਾਂ ਪੁਰਾਣੇ ਅਸੂਲਾਂ ਤੇ ਰਿਵਾਜਾਂ ਨੂੰ ਮੰਨੋ, ਆਪਸੀ ਝਗੜੇ ਅੰਗਰੇਜ਼ ਦੀ ਅਦਾਲਤ ਦੀ ਥਾਂ ਪੰਚਾਇਤਾਂ ਵਿਚ ਨਿਬੇੜੋ, ਅੰਗਰੇਜ਼ਾਂ ਵੱਲੋਂ ਖੋਲ੍ਹੇ ਸਕੂਲਾਂ ਦੀ ਥਾਂ ਬੱਚਿਆਂ ਨੂੰ ਦੇਸੀ ਪਾਠਸ਼ਾਲਾਵਾਂ ਵਿਚ ਪੜ੍ਹਾਓ, ਸੁਦੇਸ਼ੀ (ਖੱਦਰ) ਪਹਿਨੋ, ਰੇਲ ਜਾਂ ਡਾਕਖਾਨੇ ਦੀ ਥਾਂ ਆਪਣੇ ਵਸੀਲੇ ਰਥ, ਬੈਲਗੱਡੀ, ਘੋੜੇ ਜਾਂ ਊਠ ਦੀ ਵਰਤੋਂ ਕਰੋ। ਗੱਲ ਕੀ ਅੰਗਰੇਜ਼ ਹਕੂਮਤ ਨਾਲ ਨਾ-ਮਿਲਵਰਤਨ ਕਰੋ" (ਪੰ. ੬੫੨)

ਸਪੱਸ਼ਟ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਨਵੀਆਂ ਸਮਾਜਕ ਤੇ ਰਾਜਸੀ ਸਥਿਤੀਆਂ ਹਨ ਤੇ ਉਪ੍ਰੋਕਤ ਵਿਚਾਰਧਾਰਾ ਦਾ ਇਨ੍ਹਾਂ ਹੁਕਮਨਾਮਿਆਂ ਵਿਚ ਵੀ ਸੰਚਾਰ ਵਿਸਤ੍ਰਿਤ ਰੂਪ ਵਿਚ ਫੈਲਿਆ ਹੋਇਆ ਹੈ। ਵਿਹਾਰਕ ਮਸਲੇ ਸੁਲਝਾਉਣ ਦਾ ਪ੍ਰਵਚਨ ਸੰਗਤ ਜਾਂ ਕਿਸੇ ਵਿਅਕਤੀ ਨੂੰ ਇਸੇ ਰੂਪ ਵਿਚ ਸੰਬੋਧਿਤ ਹੈ-

੧. *"ਹੋਰੁ ਅਤਰੀ ਦੀ ਬੀ ਬਾਤ ਕੁਛ ਨਹੀਂ ਲਿਖੀ ਕਿਤੇ ਅਨੰਦ ਪੜ੍ਹਾ ਲਿਆ ਹੈ ਕਿ ਨਹੀਂ। ਲੋਕਾ ਦੇ ਕਹੇ ਕਹਾਇ ਤੂ ਕਿਤੇ ਅਤਰੀ ਨੂ ਗਲ ਨਾ ਪਾ ਲਈ। ਭਜਨ ਬਾਣੀ ਨਹੀ ਹੋਊ ਜੇ ਗਲਿ ਪਾਇ ਲਈ। ਹੁਣ ਭਜਨ ਬਾਣੀ ਦਾ ਬੇਲਾ ਹੈ। ਅਰੁ ਘੋੜਾ ਇਕੁ ਅਧਾ ਰਖੁ ਹੋਰ ਨਾ ਰਖੀ।"*

(ਹੁਕਮਨਾਮਾ ੧੧)

੨. *"ਸਭਨੂ ਕੁੜੀ ਮੁੰਡੇ ਨੂੰ ਅਖਰ ਪੜਾਇ ਦੇਣੇ ਗੁਰਮੁਖੀ।"*

(ਹੁਕਮਨਾਮਾ ੧੨)

੩. *"ਲਟਕੀ ਨਾ ਕਿਸੇ ਮਾਰਨੀ, ਨਾ ਕਿਸੇ ਵਟਾ ਕਰਨਾ,*

*ਨਾ ਲਟਕੀ ਦੇ ਦੰਮ ਲੈਣੇ। ਜੇਹੜਾ ਲਟਕੀ ਮਾਰੇ, ਬੇਚੇ, ਵਟਾ ਕਰੇ, ਉਸਦੇ ਹਥ ਦਾ, ਘਰ ਦਾ ਅੰਨ ਪਾਣੀ ਨਹੀਂ ਵਰਤਨਾ। ਉਸਨੂ ਸੰਗਤ ਵਿਚ ਨਹੀਂ ਬੜਨ ਦੇਣਾ। ... ਕਿਸੇ ਦਾ ਧਨ ਪਦਾਰਥ ਨਹੀਂ ਲੈਣਾ। ਕਿਸੇ ਦਾ ਧਕਾ ਕਰਕੇ ਨਾ ਚੋਰੀ ਕਰਕੇ ਨਾ ਠਗੀ ਟਤਕੇ, ਕਖ ਆਦਿਕ ਬੀ ਨਹੀ ਲੈਣਾ। ਗੁਰੂ ਜੀ ਦਾ ਹੁਕਮ ਹੈ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।''*

*(ਹੁਕਮਨਾਮਾ ੨੦)*

ਇਉਂ ਹੁਕਮਨਾਮਿਆਂ ਵਿਚਲਾ ਸਮਾਜਕ-ਸੰਦੇਸ਼ ਇਕ ਪਾਸੇ ਗੁਰਬਾਣੀ ਦੇ ਸੰਦੇਸ਼ ਤੇ ਪ੍ਰੰਪਰਾ ਨਾਲ ਜੁੜਦਾ ਜਾਂਦਾ ਹੈ ਤੇ ਦੂਜੇ ਪਾਸੇ ਇਸ ਵਿਚਾਰਧਾਰਾ ਨਾਲ ਜਿਸਨੂੰ ਨਾਮਧਾਰੀ ਲਹਿਰ ਨੇ ਚੰਗੇ ਸਮਾਜਕ-ਪ੍ਰਬੰਧ ਲਈ ਇਤਿਹਾਸ ਵਿਚ ਪਰਵਾਹਤ ਕਰ ਦਿੱਤਾ ਸੀ। ਇਸ ਵਿਚ ਜਦੋਂ ਪ੍ਰੰਪਰਾ ਦੀ ਗੱਲ ਕੀਤੀ ਜਾਂਦੀ ਸੀ ਇਹ ਪ੍ਰੰਪਰਾ ਸਿੱਖ-ਪ੍ਰੰਪਰਾ ਸੀ, ਪਰੰਪਰਕ ਬ੍ਰਾਹਮਣਵਾਦ ਦੀ ਨਹੀਂ, ਉਸਨੂੰ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਰੱਦ ਕਰ ਦਿੱਤਾ ਸੀ। ਪਰੰਪਰਕ ਬ੍ਰਾਹਮਣਾਂ ਨੇ ਤਾਂ ਪਿੰਡ ਖੋਟੇ ਵਿਚ ਅਨੰਦ ਕਾਰਜ ਦੀ ਰਸਮ ਕਰਾਉਣ ਕਰਕੇ ਸਤਿਗੁਰੂ ਰਾਮ ਸਿੰਘ ਜੀ ਦਾ ਵਿਰੋਧ ਕੀਤਾ ਸੀ ਤੇ ਅੰਗਰੇਜ਼ ਸਰਕਾਰ ਨੂੰ ਇਹ ਆਖਿਆ ਸੀ ਕਿ ਸਤਿਗੁਰੂ ਜੀ ਅੰਗਰੇਜ਼ ਹਕੂਮਤ ਵਿਰੁੱਧ ਸਾਜਸ਼ ਤਿਆਰ ਕਰ ਰਹੇ ਹਨ। ਜਿਸਦਾ ਸਿੱਟਾ ਉਨ੍ਹਾਂ ਤੇ ਪਾਬੰਧੀ ਤੇ ਨਜ਼ਰਬੰਦੀ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਸਮਾਜਕ ਸੰਦੇਸ਼ ਇਸੇ ਲਈ ਡੂੰਘੀ ਤਰ੍ਹਾਂ ਰਾਜਸੀ-ਚੇਤਨਾ ਨਾਲ ਵੀ ਜੁੜਿਆ ਹੋਇਆ ਸੀ। ਇਸਦਾ ਪ੍ਰਗਟਾਵਾ ਥਾਂ ਪਰਥਾਂ ਇਨ੍ਹਾਂ ਹੁਕਮਨਾਮਿਆਂ ਵਿਚ ਵੀ ਹੁੰਦਾ ਹੈ:

੧. *''ਅਰ ਦੂਆ ਮਲੇਛ ਬੀ ਪਛਮ ਤੇ ਉਤਪਤ ਹੋਇ ਆਇਆ ਹੈ।''*

*(ਹੁਕਮਨਾਮਾ ੫)*

੨. *ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂ ਲਿਖਿਆ। ਲਾਟ ਨੇ ਐਥੇ ਵਾਲਿਆ ਨੂ ਲਿਖਿਆ ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ? ਨੈਣਾ ਸਿੰਘ ਅਰਦਾਸ ਲੈ ਗਿਆ ਹੈ।''*

*(ਹੁਕਮਨਾਮਾ੭)*

੩. *ਜੇਹੜਾ ਬਡਾ ਗੋਰਾ ਹੈ, ਸਾਰੇ ਦੇਸਾ ਉਤੇ ਜਿਸਦਾ ਹੁਕਮ ਹੈ, ਓਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ ਜੋ ਕੋਈ ਆਦਮੀ ਏਸਦੇ ਨਾਲ ਬਾਤ ਕਰੇ ਤਾ ਓਸਨੂ ਕੈਦ ਕਰੋ, ਅਰ ਜੇ ਕੁਛ ਬਾਹਰ ਤੇ ਸਿਟੇ ਅੰਦਰ ਕੋ ਤਾ ਅੰਦਰੋ ਬਾਹਰ ਮਿਟੇ ਤਾ ਉਸਨੂ ਬੀ ਕੈਦ ਕਰੋ।''* *(ਹੁਕਮਨਾਮਾ ੯)*

ਕੇਵਲ 'ਪੱਛਮੀ ਮਲੇਛਾਂ ਬਾਰੇ' ਹੀ ਦ੍ਰਿਸ਼ਟੀ ਇਨ੍ਹਾਂ ਹੁਕਮਨਾਮਿਆਂ ਵਿਚ ਥਾਂ ਪਰ ਥਾਂ ਮੌਜੂਦ ਨਹੀਂ, ਸਗੋਂ ਸਿੱਖਾਂ ਦੀ ਉਸ ਸਮੇਂ ਦੀ ਮਹੰਤ ਸ਼ਰੇਣੀ ਅੰਗਰੇਜ਼ਾਂ ਨਾਲ ਸਮਝੌਤੇ ਕਰਕੇ ਕੀ ਕਰ ਰਹੀ ਸੀ ਉਸਦਾ ਵੀ ਕਈ ਥਾਂ ਉਲੇਖ ਹੈ, ਕਿਉਂਕਿ ਇਹ ਸ਼ਰੇਣੀ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਵਿਰੋਧੀ ਸੀ ਤੇ ਉਨ੍ਹਾਂ ਦੇ ਵਿਰੁੱਧ ਸਾਜ਼ਸ਼ਾਂ ਤਿਆਰ ਕਰਨ ਵਿਚ ਰੁੱਝੀ ਰਹਿੰਦੀ ਸੀ:

*''ਸੋ ਭਾਈ ਮੈਂ ਤਾਂ ਕਿਸੇ ਨੂ ਕੁਛ ਨਹੀਂ ਆਖਦਾ, ਗੁਰੂ ਦੇ ਘਰ ਸਭੋ ਕੁਛ ਬਥੇਰਾ ਹੈ। ਦੇਸ ਮੈ ਸਾਰੇ ਸਿਖਾ ਨੇ, ਸਾਧਾ ਨੇ ਵੈਰ ਕੀਤਾ ਪੁਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆ ਨੇ ਵੇਕਾਰਨ ਸਾਰੇ ਦੇਸ ਮੈ ਕਲਾਮ ਲਿਖਕੇ ਫੇਰ ਦਿਤੀ ਅਵਚਲਾ ਨਗਰ ਸਾਹਿਬ ਤਾਈ। ਸੋ ਕਲਾਮ ਕਹਿਣ ਵਾਲਿਆ ਦੇ, ਤੁਸੀ ਸਤਿ ਕਰਕੇ ਮੰਨਣਾ, ਦੂਹੀ ਜਹਾਨੀ ਮੂਹ ਕਾਲਾ ਅਰ ਰੂਈ ਸਿਆਹੁ ਹੋਵੇਗਾ।''*

*(ਹੁਕਮਨਾਮਾ ੬)*

ਇਉਂ ਇਹ ਹੁਕਮਨਾਮੇ ਉਸ ਸਮੇਂ ਦੀ ਸਾਰੀ ਸਮਾਜਕ ਤੇ ਰਾਜਸੀ-ਸਥਿਤੀ ਨੂੰ ਪੇਸ਼ ਕਰ ਦਿੰਦੇ ਹਨ ਤੇ ਇਸ ਗੱਲ ਨੂੰ ਵੀ ਕਿ ਸਤਿਗੁਰੂ ਰਾਮ ਸਿੰਘ ਜੀ ਸਿੱਖ ਪ੍ਰੰਪਰਾ ਤੇ ਸਿੱਖ ਸਿਧਾਂਤਾਂ ਦੀ ਪੁਨਰ-ਸੁਰਜੀਤੀ ਦਾ ਐਲਾਨ ਕਿਉਂ ਕਰਦੇ ਹਨ। ਉਸ ਨਾ-ਮਿਲਵਰਤਨ ਲਹਿਰ ਨੂੰ ਉਦੇ ਕਿਉਂ ਕਰਦੇ ਹਨ, ਜਿਸਨੂੰ ਬਾਅਦ ਵਿਚ ਮਹਾਤਮਾ ਗਾਂਧੀ ਨੇ ਅਪਨਾਇਆ।

ਇਨ੍ਹਾਂ ਹੁਕਮਨਾਮਿਆਂ ਦਾ ੧੯ਵੀਂ ਸਦੀ ਦੀ ਪੰਜਾਬੀ ਵਾਰਤਕ ਵਿਚ ਵਿਸ਼ੇਸ਼ ਮਹੱਤਵ ਬਣਦਾ ਹੈ, ਭਾਸ਼ਾ ਦੇ ਪੱਖ ਤੋਂ ਵੀ ਤੇ ਸ਼ੈਲੀ ਦੇ ਪੱਖ ਤੋਂ ਵੀ। ਛੋਟੇ ਛੋਟੇ ਸਰਲ ਵਾਕ ਹਨ, ਕਿਤੇ ਵੀ ਲੰਮੇ ਜਾਂ ਜਟਿਲ ਵਾਕ ਨਹੀਂ। ਸੰਚਾਰ ਇਸ ਲਿਖਤ ਦੇ ਹਮੇਸ਼ਾ ਹੀ ਅੰਗ ਸੰਗ ਹੈ ਭਾਵੇਂ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਨਾਲ ਹੋਰ ਸਿੱਖ ਰੰਗੂਨ ਵਿਚ ਹਨ। ਉਹ ਸੰਗਤ ਤੋਂ ਵਿਛੜੇ ਹੋਏ ਹਨ, ਪਰ ਸਾਰੀ ਵਾਰਤਕ ਵਿਚ ਅਜਿਹੀ ਸ਼ੈਲੀ ਜਾਂ ਬਿੰਬ ਹੈ ਜਿਵੇਂ ਉਹ ਸਾਹਮਣੇ ਬੈਠੇ ਪ੍ਰਵਚਨ ਕਰ ਰਹੇ ਹਨ। ਇਸੇ ਲਈ ਸ਼ੈਲੀ ਵਾਰਤਾਲਾਪ ਵਾਲੀ ਹੈ। ਨਾਟਕੀਅਤਾ ਦੇ ਅੰਸ਼ ਇਸ ਸ਼ੈਲੀ ਵਿਚ ਮੌਜੂਦ ਹਨ। ਇਹ ਪ੍ਰਵਚਨ ਕਰਦਿਆਂ ਉਨ੍ਹਾਂ ਦੀ ਨਿਗ੍ਹਾ ਭੂਤ, ਵਰਤਮਾਨ ਤੇ ਭਵਿੱਖ ਉੱਤੇ ਹੈ। ਸਮੇਂ ਦੀਆਂ ਕਈ ਘਟਨਾਵਾਂ ਤੇ ਸਥਿਤੀਆਂ ਬਹੁਤ ਕਹਿਰਵਾਨ ਹਨ। ਵਿਰੋਧ ਪੂਰੇ ਅੰਗਰੇਜ਼ ਸਾਮਰਾਜ ਨਾਲ ਹੈ। ਪਾਬੰਦੀਆਂ ਹਨ, ਨਜ਼ਰ ਬੰਦੀ ਹੈ, ਜਲਾਵਤਨੀ ਹੈ,ਪਰ ਪ੍ਰਵਚਨ ਤਾਂ ਬਹੁਤ ਹੀ ਨਿਮਰ ਹਨ। ਪ੍ਰਵਚਨ ਜਿੰਨਾ ਨਿਮਰ ਹੁੰਦਾ ਹੈ, ਵਾਕ ਉਨੇ ਹੀ ਛੋਟੇ ਤੇ ਸਰਲ ਹੁੰਦੇ ਹਨ, ਪਰ ਗੱਲਾਂ ਵੱਡੀਆਂ ਹੁੰਦੀਆਂ ਹਨ। ਧਰਮ, ਅਧਿਆਤਮ ਤੇ ਸਮਾਜਕ-ਰਾਜਸੀ ਜ਼ਿੰਮੇਵਾਰੀ ਦਾ ਅਹਿਸਾਸ ਸੰਗਠਿਤ ਹੁੰਦਾ ਹੈ। ਇਸੇ ਲਈ ਹੁਕਮਨਾਮਾ ਵਾਰਤਕ ਦੀ ਇਕ ਵੱਖਰੀ ਵਿਧਾ ਜਾਂ ਰੂਪਾਕਾਰ ਬਣ ਜਾਂਦਾ ਹੈ।

ਇਹ ਨਿਮਰਤਾ, ਸਰਲਤਾ ਤੇ ਪ੍ਰਵਚਨ ਦੀ ਸਹਿਜ ਵਿਧੀ ਇਸ ਰੂਪ ਵਿਚ ਨਾਮਧਾਰੀ ਸੰਪ੍ਰਦਾਇ ਦਾ ਮੁੱਖ ਚਿਹਨ ਬਣ ਗਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਵੀ ਜਦੋਂ ਪ੍ਰਵਚਨ ਕਰਦੇ ਹਨ ਤਾਂ ਇਸੇ ਸਹਿਜ-ਸ਼ੈਲੀ ਵਿਚ ਕਰਦੇ ਹਨ। ਛੋਟੇ ਛੋਟੇ ਸਰਲ ਵਾਕ, ਨਿਮਰਤਾ ਦਾ ਪਰਵਾਹ। ਇਹ ਸ਼ੈਲੀ ਇਨ੍ਹਾਂ ਹੁਕਮਨਾਮਿਆਂ ਨੇ ਪੰਜਾਬੀ ਵਾਰਤਕ ਵਿਚ ਪ੍ਰਵਾਹਤ ਕੀਤੀ, ਜਿਸ ਦਾ ਹੋਰ ਲਗਨ ਨਾਲ ਅਧਿਐਨ ਕੀਤਾ ਜਾਣਾ ਚਾਹੀਦਾ ਹੈ।

("ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ" ਦੀ ਦੂਜੀ ਭੂਮਿਕਾ, ਪ੍ਰਕਾਸ਼ਕ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ)

✪

# ਨਾਮਧਾਰੀ ਵਿਚਾਰਾਂ ਦੀ ਪਰਸੰਗਤਾ ਹੁਣ ਵੀ ਕਾਇਮ ਹੈ

—ਡਾ: ਪਰੇਮ ਸਿੰਘ

ਡਾ ਪਰੇਮ ਸਿੰਘ 'ਦੇਸ਼ ਸੇਵਕ' ਅਖਬਾਰ ਚੰਡੀਗੜ੍ਹ ਦੇ ਸੰਪਾਦਕ ਹਨ। ਇਹ ਲੇਖ ਉਹਨਾਂ ਵਲੋਂ ਮਿਤੀ ੧੫-੧੦-੧੯੯੯ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜਪ ਪਰਯੋਗ ਦੇ ਅਵਸਰ ਤੇ ਕੀਤੀ ਤਕਰੀਰ ਤੇ ਆਧਾਰਤ ਹੈ।

—ਸੰਪਾਦਕ

ਮੈਂ ਆਪਣੀ ਖੁਸ਼ਕਿਸਮਤੀ ਦਾ ਇਥੇ ਇਜ਼ਹਾਰ ਕਰਦਾ ਹਾਂ। ਭੈਣੀ ਸਾਹਿਬ ਦੀ ਧਰਤੀ ਦੇ ਉੱਤੇ ਜਿਸ ਦਾ ਨਾਂ ਦੇਸ਼ ਦੀ ਆਜ਼ਾਦੀ ਦੇ ਇਤਿਹਾਸ ਵਿਚ ਬੜਾ ਉੱਘਾ ਹੈ। ਅੱਜ ਤੁਸੀਂ ਇਥੇ ਮੈਨੂੰ ਸੱਦਿਆ ਤੇ ਮੈਨੂੰ ਗੁਰੂ ਜੀ ਦੇ ਦਰਸ਼ਨ ਕਰਨ ਦਾ ਮੌਕਾ ਵੀ ਮਿਲਿਆ ਹੈ।

ਉਂਝ ਤਾਂ ਨਾਮਧਾਰੀ ਵਿਚਾਰਾਂ ਬਾਰੇ ਜਾਂ ਨਾਮਧਾਰੀ ਲਹਿਰ ਬਾਰੇ ਕੋਈ ਵੀ ਪਿਛਲੇ ਪੰਜਾਹ ਸੱਠ ਸਾਲ ਦੇ ਵਿਚ ਐਹੋ ਜਿਹੀ ਗੱਲ ਨਹੀਂ ਕਹੀ ਜਾ ਸਕਦੀ ਕਿ ਪੰਜਾਬੀ ਜਾਂ ਸਾਡੇ ਦੇਸ਼ਵਾਸੀ ਇਸ ਤਹਿਰੀਕ ਬਾਰੇ, ਇਸ ਲਹਿਰ ਬਾਰੇ, ਇਸ ਸੰਪਰਦਾ ਬਾਰੇ ਅਣਜਾਣ ਹੋਣ, ਪਰ ਜਿਵੇਂ ਭੁੱਲਰ ਜੀ ਨੇ ਜ਼ਿਕਰ ਕੀਤੈ ਇਸ ਗਲ ਤੋਂ ਇਹਨਾਂ ਦੀ ਪ੍ਰੋੜਤਾ ਕਰਨੀ ਚਾਹਨਾ ਕਿ ਜਿੰਨੀ ਕੁਰਬਾਨੀ ਸਤਿਗੁਰੂ ਰਾਮ ਸਿੰਘ ਜੀ ਦੀ ਹੈ ਔਰ ਉਸ ਤੋਂ ਬਾਦ ਜਿਹੜਾ ਕੰਮ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੀਤੈ ਓਹਦੇ ਬਾਰੇ ਓਨੀ ਵਿਸਥਾਰ ਵਿਚ ਜਾਣਕਾਰੀ ਵਿਗਿਆਨਕ ਤੌਰ ਤੇ ਕਲਮਬੰਦ ਕੀਤੀ ਹੋਈ ਖ਼ਾਸ ਤੌਰ ਤੇ ਅਗਲੀਆਂ ਪੀੜ੍ਹੀਆਂ ਦੇ ਵਾਸਤੇ ਔਰ ਵਿਗਿਆਨ ਦੇ ਸਾਧਨਾਂ ਨੂੰ ਵਰਤ ਕੇ, ਜਿਸ ਤਰ੍ਹਾਂ ਦੇ ਸਾਧਨ ਅਜ ਕੱਲ ਪ੍ਰਾਪਤ ਨੇ ਉਹਨਾਂ ਨੂੰ ਕਿਵੇਂ ਆਉਣ ਵਾਲੀਆਂ ਪੀੜ੍ਹੀਆਂ ਤੱਕ ਪਹੁੰਚਾਣੈ, ਇਹਦਾ ਪ੍ਰਯੋਜਨ ਬੜਾ ਵਿਓਂਤਬੰਦ ਤਰੀਕੇ ਨਾਲ ਹੋਣਾ ਚਾਹੀਦਾ ਹੈ। ਉਂਝ ਭਾਵੇਂ ਬਚਪਨ ਤੋਂ ਹੀ ਕਿਤਾਬਾਂ ਰਾਹੀਂ, ਰਿਸਾਲਿਆਂ ਰਾਹੀਂ, ਨਾਮਧਾਰੀ ਤਹਿਰੀਕ ਬਾਰੇ ਥੋੜੀ ਬਹੁਤ ਜਾਣਕਾਰੀ ਪ੍ਰਾਪਤ ਸੀ, ਪਰ ਮੈਨੂੰ ਵਡੇਰੇ ਵਿਸਥਾਰ ਵਿਚ ਜਾਣ ਦਾ ਮੌਕਾ ਉਸ ਵੇਲੇ ਮਿਲਿਆ ਜਦੋਂ ਮੈਂ ਆਪਣੀ ਪੀ. ਐਚ. ਡੀ. ਦੀ ਤਿਆਰੀ ਵਾਸਤੇ ਨੈਸ਼ਨਲ ਆਰਕਾਈਵਜ਼ ਦਿੱਲੀ ਵਿਖੇ ਆਪਣੀ ਖੋਜ ਸ਼ੁਰੂ ਕੀਤੀ। ਉਦੋਂ ਹੀ ਮੇਰਾ ਸੰਪਰਕ ਭਾਈ ਨਾਹਰ ਸਿੰਘ ਜੀ ਨਾਲ ਹੋਇਆ ਜਿਨ੍ਹਾਂ ਨੇ ਨਾਮਧਾਰੀ ਇਤਿਹਾਸ ਲਿਖਣ ਵਿਚ ਕਾਫ਼ੀ ਵੱਡਾ ਯੋਗਦਾਨ ਪਾਇਐ।

ਨੈਸ਼ਨਲ ਆਰਕਾਈਵਜ਼ ਵਿਚ ਹੀ ਭਾਈ ਜੀ ਦੇ ਨਾਲ ਕਈ ਵਾਰ ਮੈਂ ਜਾਂਦਾ ਰਿਹਾਂ, ਬਲਕਿ ਸੱਤ ਅੱਠ ਸਾਲ ਅਸੀਂ ਇਕੱਠੇ ਹੀ ਉਥੇ ਇਤਿਹਾਸਕ ਦਸਤਾਵੇਜ਼ਾਂ ਦੀ ਖੋਜ ਕਰਦੇ ਰਹੇ। ਸਾਡਾ ਖੇਤਰ ਵਖਰਾ-ਵਖਰਾ ਸੀ, ਲੇਕਿਨ ਉਹਨਾਂ ਨੇ ਮੇਰੀ ਬੜੀ ਮਦਦ ਏਸ ਗੱਲ ਵਿਚ ਕੀਤੀ ਕਿ ਮੈਂ ਉਹਨਾਂ ਹਾਲਾਤ ਨੂੰ ਸਮਝ ਸਕਾਂ ਜਿਨ੍ਹਾਂ ਹਾਲਾਤ ਵਿਚ ਪੰਜਾਬ ਵਿਚ ਆਜ਼ਾਦੀ ਦੀ ਲਹਿਰ ਉੱਠੀ। ਇਹ ਗੱਲ ਅਕਾਦਮਿਕ ਖੇਤਰ 'ਚ ਕਿਸੇ ਤੋਂ ਗੁੱਝੀ ਨਹੀਂ ਪਰ ਸ਼ਾਇਦ ਤੁਹਾਡੇ ਵਿਚੋਂ ਕੁਝ ਸਜਣਾਂ ਵਾਸਤੇ ਨਵੀਂ ਹੋਵੇ। ਦੁਨੀਆਂ ਦੇ ਜਿਹੜੇ ਵੀ ਇਤਿਹਾਸਕਾਰ ਪਿਛਲੇ ਸਮੇਂ ਵਿਚ ਆਜ਼ਾਦੀ ਦੀ ਲਹਿਰ ਬਾਰੇ ਕੰਮ ਕਰਦੇ ਰਹੇ ਨੇ ਭਾਵੇਂ ਉਹ ਅੰਗਰੇਜ਼ ਸਨ ਭਾਵੇਂ ਉਹ ਅਮਰੀਕੀ ਤੇ ਭਾਵੇਂ ਉਹ ਰੂਸੀ ਸਨ, ਉਹਨਾਂ ਸਭਨਾਂ ਇਤਿਹਾਸਕਾਰਾਂ ਨੇ ਏਸ ਗੱਲ ਨੂੰ ਬਹੁਤ ਉੱਘੇ ਤਰੀਕੇ ਨਾਲ ਨੋਟ ਕੀਤੈ ਕਿ ਆਜ਼ਾਦੀ ਦੀ ਲਹਿਰ ਵਿਚ ਮਹਾਤਮਾ ਗਾਂਧੀ ਦੇ ਆਉਣ ਤੋਂ ਪਹਿਲਾਂ, ਇੱਸ ਸਮੇਂ ਤੋਂ ਪਹਿਲਾਂ ਜਦੋਂ ਕਿ ਆਜ਼ਾਦੀ ਦੀ ਲਹਿਰ ਪਿੰਡ ਪਿੰਡ ਵਿਚ ਪਹਿਲਾਂ ਹੀ ਫੈਲ ਚੁੱਕੀ ਸੀ, ਉਸ ਸਮੇਂ ਤੋਂ ਪਹਿਲੇ ਸਮੇਂ ਵਿਚ ਜਿਸ ਸਮੇਂ ਨੂੰ ਸਹੀ ਮਾਅਨਿਆਂ 'ਚ ਇਤਿਹਾਸਕ ਜਾਗ੍ਰਿਤੀ ਦੇ ਨੁਕਤਾ ਨਜ਼ਰ ਤੋਂ ਕਾਲਾ ਈ ਦੌਰ ਕਿਹਾ ਜਾ ਸਕਦੈ ਉਨੀਵੀਂ ਸਦੀ ਵਿਚ ਅਗਰ ਕੋਈ ਬਹੁਤ ਉੱਘੀ ਲਹਿਰ ਸਾਰੇ ਉਤਰੀ ਭਾਰਤ ਵਿਚ ਚੱਲੀ ਐ ਤਾਂ ਉਹਦੇ ਵਿਚ ਨਾਮਧਾਰੀ ਲਹਿਰ ਦਾ ਸਥਾਨ ਬਹੁਤ ਮਹੱਤਵਪੂਰਨ ਹੈ। —ਭੁੱਲਰ ਸਾਹਿਬ ਨੇ ਜ਼ਿਕਰ ਕੀਤੈ, ਕਿਥੇ ੧੮੬੫-੬੬-੬੭ ਦੇ ਸੰਨ ਤੇ ਕਿਥੇ ੧੯੧੯-੨੦-੨੧ ਦੇ ਸਾਲ। ਮਹਾਤਮਾ ਗਾਂਧੀ ਨੇ ਨਾ-ਮਿਲਵਰਤਨ ਦੀ ਲਹਿਰ ਚਲਾਈ। ੧੯੧੯ ਤੋਂ ਬਾਦ ਹੀ ਸਹੀ ਮਾਅਨਿਆਂ ਵਿਚ ਸ਼ੁਰੂ ਹੋਈ ਭਾਵੇਂ ੧੯੨੧ ਵਿਚ ਐਲਾਨ ਹੋਇਆ ਸੀ। ਉਹ ਲਹਿਰ ਉਸ ਵੇਲੇ ਸ਼ੁਰੂ ਹੋਈ ਜਦੋਂ ਜਲਿਆਂ ਵਾਲਾ ਬਾਗ ਦਾ ਸਾਕਾ ਵਾਪਰ ਚੁੱਕਾ ਸੀ, ਜਦੋਂ ਦੇਸ਼ ਵਿਚ ਇਕ ਤਗੜਾ ਉਭਾਰ ਅੰਗਰੇਜ਼ਾਂ ਦੇ ਖ਼ਿਲਾਫ ਵੈਸੇ ਹੀ ਦੇਸ਼ ਵਿਚ ਮੌਜੂਦ ਸੀ। ਪਰ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਇਹ ਸੱਦਾ ਦਿੱਤਾ ਕਿ ਫਿਰੰਗੀ ਰਾਜ ਹੈ ਏਸ ਫਿਰੰਗੀ ਰਾਜ ਨੂੰ ਪਰਵਾਨ ਨਹੀਂ ਕਰਨਾ। ਏਸ ਫਿਰੰਗੀ ਰਾਜ ਨੂੰ ਅਸੀਂ ਆਪਣੀ ਮਨਜ਼ੂਰੀ ਨਹੀਂ ਦੇਣੀ ਅਤੇ ਏਸ ਕਰਕੇ ਅਸੀਂ ਅੰਗਰੇਜ਼ਾਂ ਦੇ ਚਾਲੂ ਕੀਤੇ ਹੋਏ ਜਿਹੜੇ ਇਥੇ ਸਿਸਟਮ ਨੇ, ਚਾਹੇ ਉਹ ਰੇਲਵੇ ਦੇ ਭਾਵੇਂ ਉਹ ਡਾਕਖਾਨਾ ਏ ਭਾਵੇਂ ਕੋਈ ਹੋਰ ਪਰਬੰਧ ਹੈ ਉਹਨਾਂ ਤੋਂ ਵੱਖਰਾ ਆਪਣਾ ਵਖਰਾ ਪਰਬੰਧ ਕਾਇਮ ਕਰਨੈ। ਡਾਕ ਦਾ ਵੀ ਕਰਣੈ ਆਵਾਜਾਈ ਦਾ ਵੀ ਕਰਨੈ, ਤਾਂ ਇਹ ਸਾਡੇ ਦੇਸ਼ ਵਿਚ ਆਜ਼ਾਦੀ ਦੀ ਲਹਿਰ ਦੇ ਉਠਾਨ ਤੋਂ ਬਹੁਤ ਪਹਿਲਾਂ ਦੀਆਂ ਗੱਲਾਂ ਨੇ। ਮਤਲਬ ੧੮੬੫—੬੬ ਤੇ ੧੯੨੧ ਵਿਚ ਤਕਰੀਬਨ ਪੰਜਾਹ ਸਾਲ ਦਾ ਫ਼ਰਕ ਪੈਂਦੈ.....

ਜਿੰਨੀਆਂ ਵੀ ਲਹਿਰਾਂ ਉਸ ਵੇਲੇ ਚੱਲੀਆਂ ਨੇ, ਉਹ ਜਾਣਕਾਰ ਸਜਨਾਂ ਨੂੰ ਪਤਾ ਹੋਵੇਗਾ ਕਿ ੧੯੧੪-੧੫-੧੬-੧੭ ਦੀ ਜੰਗ ਸ਼ੁਰੂ ਹੋਣ ਤੋਂ ਬਾਦ ਕਾਂਗਰਸ ਦੇ ਹਰ ਇਜਲਾਸ ਵਿਚ ਇਹ ਪ੍ਰਸਤਾਵ ਪਾਸ ਹੁੰਦਾ ਰਿਹੈ ਕਿ ਅੰਗਰੇਜ਼ ਜੰਗ ਜਿਤਣ ਅਸੀਂ ਅੰਗਰੇਜ਼ ਨੂੰ ਮਿਲਵਰਤਨ ਦਿਆਂਗੇ, ਔਰ ਇਹ ਆਸ ਪ੍ਰਗਟਾਈ ਗਈ ਕਿ ਅੰਗਰੇਜ਼ਾਂ ਨੂੰ ਮਿਲਵਰਤਨ ਦੇ ਕੇ ਏਸ ਰਾਜ ਦੀ ਮਜ਼ਬੂਤੀ ਕਰਕੇ ਹੀ ਸਾਨੂੰ ਹਿੰਦੁਸਤਾਨੀਆਂ ਨੂੰ ਥੋਹੜੇ ਬਹੁਤੇ ਇਹਦੇ ਵਿਚੋਂ ਲਾਭ ਮਿਲ ਸਕਦੇ ਹਨ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ੧੮੬੫ ਵਿਚ ਹੀ ਇਹ ਐਲਾਨ ਕਰ ਦਿਤਾ ਸੀ ਕਿ ਇਹ ਰਾਜ ਸਾਨੂੰ ਮੰਜ਼ੂਰ ਨਹੀਂ।

ਇਸ ਕਰਕੇ ਸਮਾਜਕ ਦ੍ਰਿਸ਼ਟੀ ਤੋਂ ਇਸਤਰੀਆਂ ਨੂੰ ਹੱਕ ਦੇਣਾ, ਛੋਟੀ ਬੱਚੀ ਨੂੰ ਕਤਲ ਕਰ ਦੇਣ ਦੀ, ਦੱਬ ਦੇਣ ਦੀ ਜਿਹੜੀ ਬਹੁਤ ਹੀ ਮਾੜੀ ਪ੍ਰਥਾ ਸੀ, ਉਹਦੇ ਖਿਲਾਫ਼ ਜਹਾਦ ਕਰਨਾ, ਜੱਦੋਜਹਿਦ ਕਰਨਾ ਅਤੇ ਕਹਿ ਦੇਣਾ ਕਿ ਜਿਹੜਾ ਕੋਈ ਏਦਾਂ ਕਰੇਗਾ ਓਹਦੇ ਨਾਲ ਸਾਡਾ ਪੈਰੋਕਾਰ ਕੋਈ ਸਾਂਝ ਨਹੀਂ ਰੱਖੇਗਾ.... ਇਹ ਇਕ ਬਹੁਤ ਵੱਡਾ ਇਨਕਲਾਬੀ ਕਦਮ ਸੀ।

ਇਸ ਤੋਂ ਇਲਾਵਾ ਇਕ ਬੜੇ ਸੁਚੱਜੇ ਜੀਵਨ ਵਾਸਤੇ ਮਾਰਗ ਦਰਸ਼ਨ ਕਰਨਾ, ਸੁੱਚ ਦੀ ਜ਼ਿੰਦਗੀ, ਸਫ਼ਾਈ ਦੀ ਜ਼ਿੰਦਗੀ, ਨਾਮ ਸਿਮਰਨ ਦੀ ਜ਼ਿੰਦਗੀ, ਸੇਵਾ ਦੀ ਜ਼ਿੰਦਗੀ, ਕਿਸੇ ਵਾਸਤੇ ਕੁਝ ਕਰਨ ਦੀ ਜ਼ਿੰਦਗੀ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰੇਰਨਾ ਸੀ। ਅਤੇ ਇਹ ਉਹਨਾਂ ਸਮਿਆਂ ਵਿਚ ਆਵਾਜ਼ ਉਠਾਣੀ ਜਦੋਂ ਕਿ ਅੰਗਰੇਜ਼ ਤਾਂ ਇਹ ਪਰਚਾਰ ਕਰਦੇ ਹੀ ਸਨ, ਹਿੰਦੁਸਤਾਨ ਵਿਚ ਬਹੁਤ ਘੱਟੀ ਹੀ ਲੋਕ ਸੁਨਣ ਨੂੰ ਤਿਆਰ ਸਨ ਕਿ ਅੰਗਰੇਜ਼ ਦਾ ਰਾਜ ਕਿਸੇ ਵੇਲੇ ਇਥੋਂ ਚਲਾ ਜਾਏਗਾ। ਉਸ ਵੇਲੇ ਹਾਲਾਤ ਵਿਚ ਇਹ ਨਹਿਤ ਸੀ, ਇਹ ਓਹਦੇ ਵਿਚ ਮੌਜੂਦ ਸੀ ਕਿ ਅੰਗਰੇਜ਼ ਜਿੰਨੇ ੧੮੬੫ ਤੋਂ ਪੰਦਰਾ ਕੁ ਸਾਲ ਪਹਿਲਾਂ ਹੀ ਪੰਜਾਬ ਦਾ ਰਾਜ ਲਿਆ ਸੀ ਉਹ ਕਿਸੇ ਤਰ੍ਹਾਂ ਵੀ ਬਿਲਕੁਲ ਮਾਮੂਲੀ ਤੋਂ ਮਾਮੂਲੀ ਔਰ ਬਿਲਕੁਲ ਸਮਾਜਕ ਕਿਸਮ ਦੀ ਬਿਲਕੁਲ ਗੈਰ ਸਿਆਸੀ ਕਿਸਮ ਦੀ ਐਕਟਿਵਟੀ, ਸਰਗਰਮੀ ਨੂੰ ਬਰਦਾਸ਼ਤ ਕਰਨ ਨੂੰ ਤਿਆਰ ਨਹੀਂ ਸੀ। ਇਸ ਕਰਕੇ ਇਤਿਹਾਸ ਵਿਚ ਏਸ ਗੱਲ ਦਾ ਪਰਮਾਣ ਮਿਲਦੈ ਕਿ ਓਸ ਵੇਲੇ ਤੋਂ ਹਰ ਇਕ ਗਤੀਵਿਧੀ ਦੀ ਰਿਪੋਰਟ, ਫਲਾਣੀ ਮੀਟਿੰਗ ਵਿਚ ਕੌਣ ਗਿਐ, ਕਿੰਨੇ ਲੋਕ ਆਏ, ਸਤਿਗੁਰੂ ਰਾਮ ਸਿੰਘ ਜੀ ਦੀ ਗੱਲ ਨੂੰ ਕਿੰਨਿਆਂ ਨੇ ਸੁਣਿਆਂ, ਕਿਹੜੇ ਕਿਹੜੇ ਨੇ ਸੁਣਿਆਂ, ਇਹਦੀਆਂ ਵਿਸਥਾਰਤ ਰਿਪੋਰਟਾਂ ਬ੍ਰਿਟਿਸ਼ ਗੌਰਮੈਂਟ ਲੰਡਨ ਤਕ ਮੰਗਾਂਦੀ ਰਹੀ।

ਮੈਂ ਆਪਣੇ ਖੋਜ ਥੀਸਿਜ਼ ਦੇ ਸਿਲਸਿਲੇ ਵਿਚ ਬੜੀ ਵੱਡੀ ਗਲ ਮਹਿਸੂਸ ਕੀਤੀ ਕਿ ਜਦੋਂ ਤੁਹਾਡੇ ਪਿੱਛੇ ਲਗਣ ਵਾਲੇ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਹੋਣ, ਜਦੋਂ ਮਹਾਤਮਾ ਗਾਂਧੀ ਨੇ ਕਾਲ ਦਿਤੀ ੧੦ ਅਪ੍ਰੈਲ ੧੯੧੯ ਨੂੰ ਤਾਂ ਹਿੰਦੁਸਤਾਨ 'ਚ ਲੱਖਾਂ ਲੋਕ ਅਜਿਹੇ ਸਨ ਜਿਨ੍ਹਾਂ ਨੇ ਆਪਣੀਆਂ ਦੁਕਾਨਾਂ ਬੰਦ ਕੀਤੀਆਂ, ਆਪਣਾ ਕਾਰੋਬਾਰ ਬੰਦ ਕੀਤਾ, ਪਰ ਜਦੋਂ ੧੮੭੦ ਜਾਂ ੧੮੭੨ ਵਿਚ ਅਜਿਹੇ ਸੱਦੇ ਨੂੰ ਕੋਈ ਸੁਨਣ ਵਾਲਾ ਨਹੀਂ ਸੀ ਉਦੋਂ ਦ੍ਰਿੜਤਾ ਦੇ ਨਾਲ ਏਸ ਗੱਲ ਦਾ ਸਟੈਂਡ ਲੈਣਾ ਅਤੇ ਆਪਣੇ ਵਿਸ਼ਵਾਸ਼ ਤੇ ਕਾਇਮ ਰਹਿਣਾ ਅਤੇ ਇਹ ਕਹਿ ਦੇਣਾ ਕਿ ਅਸੀਂ ਪਰਵਾਨ ਨਹੀਂ ਕਰਦੇ ਏਸ ਰਾਜ ਨੂੰ, ਇਹ ਬਦੇਸ਼ੀ ਰਾਜ ਹੈ, ਇਹ ਖ਼ਤਮ ਹੋਣਾ ਚਾਹੀਦਾ ਹੈ। ਇਹ ਏਡੀ ਵੱਡੀ ਗੱਲ ਸੀ ਜਿਸ ਗੱਲ ਦਾ ਅਨੁਮਾਨ ਓਹਨਾਂ ਹਾਲਾਤ ਨੂੰ ਚੰਗੀ ਤਰ੍ਹਾਂ ਸਮਝਣ ਲਈ ਲਾਇਆ ਜਾ ਸਕਦੈ। ਇਹ ਗੱਲ ਤੁਸੀਂ ਫੇਰ ਵੀ ਵੇਖੀ ਹੋਵੇਗੀ ਕਿ ਜਦੋਂ ਇਹ ਪੁਲਿਟੀਕਲ ਲੀਡਰਾਂ ਦੀ, ਪੁਲਿਟੀਕਲ ਹਾਲਾਤ ਦੀ, ਪੁਲਿਟੀਕਲ ਪਾਰਟੀਆਂ ਦੀ ਗੱਲ ਕਰਦੇ ਹਾਂ, ਜਦੋਂ ਤੁਹਾਨੂੰ ਵਿਆਪਕ ਸਮਰਥਨ ਪ੍ਰਾਪਤ ਹੋਵੇ, ਤੁਸੀਂ ਓਦੋਂ ਜੇਲ ਜਾਂਦੇ ਹੋ, ਕੁਰਬਾਨੀ ਦੇਣ ਨੂੰ ਤਿਆਰ ਹੁੰਦੇ ਹੋ ਅਰ ਜਦੋਂ ਤੁਹਾਨੂੰ ਅਜਿਹਾ ਸਮਰਥਨ ਪ੍ਰਾਪਤ ਨਹੀਂ, ਤੁਸੀਂ ਆਪਣੇ ਅਕੀਦੇ, ਆਪਣੀ ਨਿਸ਼ਠਾ, ਆਪਣੇ ਵਿਸ਼ਵਾਸ ਔਰ ਆਪਣੇ ਧਰਮ ਦੀ ਪਾਲਣਾ ਕਰਦੇ ਹੋਏ ਸੂਲੀ ਤੇ ਚੜ੍ਹਣ ਨੂੰ ਤਿਆਰ ਹੋ, ਤੋਪਾਂ ਅਗੇ ਉਡਾਏ ਜਾਣ ਨੂੰ ਤਿਆਰ ਹੋ, ਜਲਾਵਤਨੀਆਂ ਕੱਟਣ ਨੂੰ ਤਿਆਰ ਹੋ, ਇਹਨਾਂ ਦੋਹਾਂ ਗੱਲਾਂ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ।

ਕਹਿਣ ਦਾ ਭਾਵ ਇਹ ਨਹੀਂ ਕਿ ਮਗਰੋਂ ਆਉਣ ਵਾਲੇ ਦੇਸ਼ ਭਗਤਾਂ ਨੇ ਕੁਰਬਾਨੀਆਂ ਨਹੀਂ ਕੀਤੀਆਂ, ਪਰ ਇਹ ਜ਼ਰੂਰ ਵੇਖਣਾ ਪੈਂਦਾ ਜਦੋਂ ਕਿਸੇ ਇਤਿਹਾਸ ਦੀ ਖੋਜ ਕਰਨੀ ਹੋਵੇ ਕਿ ਕਿੰਨਾ ਹਾਲਾਤ ਵਿਚ, ਹਾਲਾਤ ਅਨਕੂਲ ਸਨ ਜਾਂ ਪ੍ਰਤੀਕੂਲ, ਸਪੋਰਟ ਮਿਲੀ ਕਿ ਨਹੀਂ ਮਿਲੀ, ਲੜਾਈ ਇਕੱਲਿਆਂ ਲੜਣੀ ਪਈ ਯਾ ਲੜਾਈ ਦੇ ਸਮਰਥਨ ਵਿਚ ਹਜ਼ਾਰਾਂ ਲੋਕ ਇਕੱਠੇ ਹੋਏ, ਏਸ ਗੱਲ 'ਚ ਬੜਾ ਫਰਕ ਐ। ਏਸ ਦ੍ਰਿਸ਼ਟੀ ਤੋਂ ਦੇਖਿਆਂ ਜਦੋਂ ਅਸੀਂ ੧੮੭੨ ਦੇ ਸਾਕੇ ਨੂੰ ਦੇਖਦੇ ਹਾਂ ਜਾਂ ੧੮੬੫ ਤੋਂ ਲੈ ਕੇ ੧੮੭੨ ਤਕ ਜੋ ਕੁਝ ਕੀਤਾ ਗਿਆ, ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ 'ਚ ਉਹਦਾ ਨਿਰਣਾ ਕਰਦੇ ਹਾਂ ਤਾਂ ਯਕੀਨੀ ਤੌਰ ਤੇ ਸਾਡਾ ਸਿਰ ਸਤਿਕਾਰ ਨਾਲ ਝੁਕ ਜਾਂਦੈ ਉਹਨਾਂ ਦੇਸ਼ ਭਗਤਾਂ ਦੀਆਂ ਕੁਰਬਾਨੀਆਂ ਅੱਗੇ।

ਜਿਸ ਗੱਲ ਦਾ ਮੈਂ ਪਹਿਲਾਂ ਤੁਹਾਡੇ ਨਾਲ ਜ਼ਿਕਰ ਕੀਤੈ, ੧੯੧੪ ਤੋਂ ੧੮ ਤੱਕ ਹਰ ਸਮਾਗਮ ਵਿਚ ਇਹ ਪਾਸ ਹੁੰਦਾ ਰਿਹਾ ਕਿ ਅੰਗਰੇਜ਼ ਦਾ ਰਾਜ ਬਣਿਆ ਰਹੇ ਅਸੀਂ ਇਸ ਦੀ ਹਮਾਇਤ ਕਰਾਂਗੇ। ਉਹਨਾਂ ਸਮਿਆਂ ਵਿਚ ਹੀ ਪੰਜਾਬ ਦੇ ਕੁਝ ਸੂਰਬੀਰਾਂ ਨੇ ਅਤੇ ਕੁਝ ਹੋਰ ਦੇਸ਼ ਭਗਤਾਂ ਨੇ ਅਮਰੀਕਾ ਵਿਚ ਅਤੇ ਦੂਸਰੇ ਦੇਸ਼ਾਂ ਵਿਚ ਗ਼ਦਰ ਪਾਰਟੀ ਦੀ ਸਥਾਪਨਾ ਕੀਤੀ।

ਜਦੋਂ ਗਦਰ ਪਾਰਟੀ ਵਾਲੇ ਦੇਸ਼ ਪਰਤੇ, ਇਨਕਲਾਬ ਦਾ ਜਤਨ ਕੀਤਾ, ਉਹ ਗ੍ਰਿਫਤਾਰ ਹੋਏ, ਫਾਂਸੀਆਂ ਤੇ ਚੜ੍ਹੇ, ਬੱਜ ਬੱਜ ਘਾਟ ਤੇ ਗੋਲੀਆਂ ਨਾਲ ਉਡਾਏ ਗਏ, ਲੰਮੀਆਂ ਉਮਰ ਕੈਦਾਂ ਹੋਈਆਂ, ਮੁਕੱਦਮੇ ਚੱਲੇ, ਸਭ ਕੁਝ ਹੋਇਆ, ਓਦੋਂ ਵੀ ਦੇਸ਼ ਵਿਚ ਬਹੁਤ ਸਾਰੇ ਲੋਕ ਐਸੇ ਸਨ ਜਿਹੜੇ ਕਹਿੰਦੇ ਸਨ ਬਈ ਅੰਗਰੇਜ਼ ਨਾਲ ਮੱਥਾ ਕੌਣ ਲਾ ਸਕਦੈ। ਉਹ ਦੇਸ਼ ਭਗਤ ਜਿਹੜੇ ਸਨ ਜਿਨ੍ਹਾਂ ਦਾ ਵਿਚਾਰ ਆਜ਼ਾਦੀ ਦੀ ਲਹਿਰ ਦੇ ਮਗਰੋਂ ਮਸ਼ਹੂਰ ਹੋਏ ਵਿਚਾਰਾਂ ਨਾਲੋਂ ਥੋਹੜਾ ਵੱਖਰਾ ਸੀ ਭਾਵੇਂ ਨਿਸ਼ਾਨਾ ਇਕੋ ਹੀ ਸੀ। ਮੈਂ ਕਹਿਣਾਂ ਇਸੇ ਨੁਕਤਾ ਨਜ਼ਰ ਤੋਂ ਕੁਰਬਾਨੀਆਂ ਦੀ ਪਰਸੰਗਕਤਾ ਬਣਦੀ ਏ। ਕੁਰਬਾਨੀ ਦੀ ਪਰਸੰਗਕਤਾ ਇਹ ਨਹੀਂ ਕਿ ਤੁਸੀਂ ਇਕ ਮੌਕੇ ਕਿੰਨੇ ਲੋਕਾਂ ਦਾ ਸਮਰਥਨ ਲੈਂਦੇ ਹੋ। ਕੁਰਬਾਨੀ ਦੀ ਪਰਸੰਗਕਤਾ ਇਹ ਵੀ ਏ ਕਿ ਜਦੋਂ ਤੁਹਾਨੂੰ ਸਮਰਥਨ ਘੱਟ ਹੈ, ਤੁਸੀਂ ਆਪਣੀ ਨਿਸ਼ਠਾ ਦੇ ਏਨੇ ਪੱਕੇ ਹੋ ਕਿ ਤੁਸੀਂ ਇਕੱਲੇ ਹੀ ਦਾਰ ਉਤੇ ਚੜ੍ਹਣ ਨੂੰ ਤਿਆਰ ਹੋ। ਏਸ ਲਿਹਾਜ਼ ਨਾਲ ਵੇਖਿਆਂ ਮੈਂ ਸਮਝਣਾ ਬੜੀ ਭਾਰੀ ਕੁਰਬਾਨੀ ਏ .....

ਇਤਿਹਾਸ ਫੋਲ ਕੇ ਦੇਖ ਲਓ। ਲਹਿਰਾਂ, ਲੋਕਾਂ 'ਚ ਉਠਦੇ ਉਭਾਰ, ਕਈ ਪੰਜ ਸਾਲ ਕੋਈ ਦਸ ਸਾਲ ਕੋਈ ਪੰਦਰਾ ਸਾਲ, ਕਈ ਪੰਦਰਾਂ ਸਾਲ ਉਸ ਤੋਂ ਬਾਦ ਉਹਨਾਂ ਉਭਾਰਾਂ ਦੀ ਸਮਾਪਤੀ ਹੋ ਜਾਂਦੀ ਹੈ ਏ... ਜਿਹੜੀ ਵੀ ਕੋਈ ਲਹਿਰ ਕਿਸੇ ਤਰ੍ਹਾਂ ਚਲੀ ਲਹਿਰ ਚੂੰਕਿ ਇਤਿਹਾਸ ਦੇ ਅਨਕੂਲ ਨਹੀਂ ਸੀ, ਉਹ ਪਿਛੇ ਪੈ ਗਈ। ਜੇ ਨਾਮਧਾਰੀ ਲਹਿਰ ਨੂੰ ਵੇਖਣਾ ਹੋਵੇ। ਇਕ ਸੌ ਚੌਤੀ ਪੈਂਤੀ ਸਾਲ ਤਕ ਇਕ ਲੀਹ ਨੂੰ ਤੋਰਨਾ, ਇਹ ਕੋਈ ਆਸਾਨ ਗੱਲ ਨਹੀਂ ਔਰ ਏਸੇ ਕਰਕੇ ਇਤਿਹਾਸਕ ਤੌਰ ਦੇ ਉਤੇ ਨਾਮਧਾਰੀ ਵਿਚਾਰਾਂ ਦੀ ਪਰਸੰਗਕਤਾ ਹੁਣ ਵੀ ਕਾਇਮ ਏ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਪਿਛਲੇ ਚਾਲੀ ਸਾਲ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਸ ਢੰਗ ਨਾਲ, ਜਿਸ ਸੁਚੱਜੇ ਤਰੀਕੇ ਨਾਲ ਏਸ ਸੰਸਥਾ ਨੂੰ ਬਣਾਈ ਰੱਖਿਐ, ਕਾਇਮ ਰਖਿਐ, ਵਧਾਇਐ, ਉਹ ਬਹੁਤ ਵੱਡਾ ਸ਼ਲਾਘਾ ਯੋਗ ਕੰਮ ਐ ਇਤਿਹਾਸ ਦੀ ਦ੍ਰਿਸ਼ਟੀ ਤੋਂ। ਔਰ ਇਹ ਕੋਈ ਛੋਟੀ ਜਿਹੀ ਗੱਲ ਨਹੀਂ ਕਿ ਇਹਨਾਂ ਨੇ ਸੰਗੀਤ ਵਿਚ ਦਿਲਚਸਪੀ ਲਈ ਤੇ ਸੰਗੀਤ ਵਾਲਿਆਂ ਨੂੰ ਪਰਮੋਟ ਕੀਤਾ, ਜੋ ਬੱਚਿਆਂ ਦੀ ਪੜ੍ਹਾਈ ਵਾਸਤੇ ਸੰਸਥਾਵਾਂ ਖੋਲੀਆਂ ਤੇ ਉਹਦੀ ਜ਼ਿੰਮੇਵਾਰੀ ਲਈ। ਅਸੀ ਏਥੇ ਆਏ ਹਾਂ ਤਾਂ ਦੇਖਿਐ ਕਿ ਬਿਰਧ ਆਸ਼ਰਮ ਵੀ ਇਹਨਾਂ ਨੇ ਬਣਾਇਐ। ਇਹਨਾਂ ਦੀਆਂ ਏਸ ਤਰ੍ਹਾਂ ਦੀਆਂ ਸਰਗਰਮੀਆਂ ਜਿਨ੍ਹਾਂ ਬਾਰੇ ਕਈ ਵਾਰੀ ਲੋਕਾਂ ਨੂੰ ਪੂਰੀ ਤਰ੍ਹਾਂ ਪਤਾ ਵੀ ਨਹੀਂ ਹੁੰਦਾ, ਮੈਂ ਸਮਝਦਾਂ ਇਹ ਕਿਸੇ ਤਹਿਰੀਕ ਦਾ ਮੂਵਮੈਂਟ ਦਾ ਕਿਸੇ ਲਹਿਰ ਦਾ ਸੰਸਥਾ ਦਾ ਬੜਾ ਨਰੋਏ ਹੋਣ ਦੀ ਜਿਉਂਦੇ ਹੋਣ ਦੀ ਬੜੀ ਵਡੀ ਨਿਸ਼ਾਨੀ ਏ ਕਿ ਉਹ ਇਕ ਸੌ ਪੈਂਤੀ ਸਾਲ ਤੱਕ ਉਹਨਾਂ ਆਸ਼ਿਆਂ ਨੂੰ ਲੈ ਕੇ ਅਜੇ ਤਕ ਜਿਊਂਦੀ ਏ, ਫੈਲ ਰਹੀ ਤੇ ਵਿਗਸ ਰਹੀ ਐ।

ਮੈਂ ਕਈ ਸਾਲ ਦਿੱਲੀ ਵਿਚ ਰਿਹਾਂ ਹਾਂ। ਮੈਂ ਦੇਖਿਆ ਕਿ ਬਹੁਤ ਸਾਰੇ ਅਜਿਹੇ ਪਰਿਵਾਰ ਨੇ ਜੋ ਪੜ੍ਹਾਈ ਦੇ ਪੱਖ ਤੇ ਸਮਾਜਕ ਸਥਾਨ ਦੇ ਪੱਖ ਤੋਂ, ਧਨ ਦੌਲਤ ਦੇ ਪੱਖ ਤੋਂ, ਕਿਸ ਵੀ ਪੱਖ ਤੋਂ ਜਿਹੜੇ ਊਣੇ ਨਹੀਂ, ਪਰ ਫੇਰ ਵੀ ਆਪਣੇ ਆਪ ਨੂੰ ਨਾਮਧਾਰੀ ਅਖਵਾ ਕੇ, ਨਾਮਧਾਰੀ ਸੰਸਥਾ ਦਾ ਹਿੱਸਾ ਬਣ ਕੇ ਮਾਣ ਮਹਿਸੂਸ ਕਰਦੇ ਨੇ। ਅੱਜ ਨਾਮਧਾਰੀਆਂ ਦਾ ਨਾਂ ਜਿਥੇ ਕਿਤੇ ਵੀ ਹੈ, ਭਾਵੇਂ ਉਹ ਥਾਈਲੈਂਡ ਹੈ, ਭਾਵੇਂ ਉਹ ਕੈਨੇਡਾ ਹੈ ਭਾਵੇਂ ਉਹ ਅਮਰੀਕਾ ਹੈ ਤੇ ਭਾਵੇਂ ਅਪਣੇ ਨੇੜੇ ਹੈ ਇਕ ਸੱਚੀ ਸੁੱਚੀ ਜ਼ਿੰਦਗੀ ਦੇ ਪਰਮਾਣ ਦੇ ਤੌਰ ਤੇ ਮੰਨਿਆ ਜਾਂਦੈ। ਇਹ ਕੋਈ ਆਸਾਨ ਗੱਲ ਨਹੀਂ, ਅਜ ਦੇ ਜ਼ਮਾਨੇ 'ਚ ਜਦੋਂ ਕਿ ਸਭਿਆਚਾਰ ਪਲੀਤ ਹੋ ਰਿਹੈ, ਕਦਰਾਂ ਕੀਮਤਾਂ ਬਹੁਤ ਹੱਦ ਤੱਕ ਢਹਿ ਢੇਰੀ ਹੋ ਰਹੀਆਂ ਨੇ, ਸਿਆਸੀ ਖੇਤਰ ਵਿਚ ਉੱਥਲ ਪੁੱਥਲ ਏਸ ਤਰ੍ਹਾਂ ਦੇ ਹੋ ਰਹੇ ਨੇ ਪਈ ਉਹਦੇ ਵਿਚ ਕੋਈ ਕਦਰ ਕੀਮਤ, ਕੋਈ ਚੰਗੀ ਗੱਲ ਜਿਹੜੀ ਕਿ ਇਸ ਦੇਸ਼ ਵਿਚ ਅੱਜ ਤੋਂ ਤੀਹ ਚਾਲੀ ਸਾਲ ਪਹਿਲਾਂ ਮੌਜੂਦ ਸੀ ਉਹ ਲਭਣੀ ਨਦਾਰਦ ਹੈ, ਉਸ ਅਵਸਥਾ ਵਿਚ ਇਕ ਨਰੋਈ ਜਿਉਂਦੀ ਜਾਗਦੀ ਪਾਜ਼ੇਟਿਵ ਸਿਹਤਮੰਦ ਅਤੇ ਲੋਕਾਂ ਦੀ ਭਲਾਈ ਕਰਨ ਵਾਲੀ ਸੰਸਥਾ ਬਣਾਈ ਰਖਣੀ, ਕਾਇਮ ਰਖਣੀ, ਵਧਾਉਣੀ ਇਕ ਬੜਾ ਵੱਡਾ ਮਾਅਰਕੈ ਅਤੇ ਮੈਂ ਸਮਝਦਾ ਕਿ ਇਸ ਲਿਹਾਜ਼ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਿਹੜੀ ਦੇਣ ਹੈ ਉਹ ਸਦਾ ਇਤਿਹਾਸ ਵਿਚ ਮੰਨੀ ਜਾਇਗੀ।

ਮੈਂ ਕਹਿਣਾ ਚਾਹੁੰਦਾ ਕਿ ਇਹ ਸੰਸਥਾ ਹੋਰ ਪਰਫੁਲਿਤ ਹੋਵੇ, ਇਹਦੇ ਵਿਚਾਰਾਂ ਦਾ ਹੋਰ ਵਿਕਾਸ ਹੋਵੇ ਅਤੇ ਜਿਸ ਹੱਦ ਤੱਕ ਇਹ ਸੰਸਥਾ ਦੇ ਰਾਹੀਂ ਸਮਾਜ ਦਾ ਕਲਿਆਣ ਹੋ ਸਕਦੈ, ਚੰਗੇ ਵਿਚਾਰ ਵਿਗਸ ਸਕਦੇ ਨੇ ਅਤੇ ਜਿਥੇ ਤਕ ਸਿੱਖੀ ਦਾ ਸਵਾਲ ਹੈ ਮੈਂ ਸਮਝਣਾ ਕਿ ਮੌਜੂਦਾ ਸਤਿਗੁਰੂ ਜੀ ਏਸ ਗੱਲ ਲਈ ਮੇਰੇ ਵਰਗੇ ਨਿਮਾਣੇ ਬੰਦੇ ਵਲੋਂ ਵਧਾਈ ਦੇ ਹੱਕਦਾਰ ਨੇ।

ਅੱਜ ਕੱਲ ਸਿੱਖੀ ਦੇ ਨਾਂਅ ਹੇਠ ਏਨਾ ਮਾੜਾ ਵਾਪਰ ਰਿਹਾ ਹੈ। ਜਿਨ੍ਹਾਂ, ਲੋਕਾਂ ਨੇ ਸਿਖੀ ਦੇ ਨਾਂ ਉਤੇ ਆਪਣੀ ਪ੍ਰਤਿਸ਼ਠਾ ਬਣਾਈ, ਧੰਨ ਦੌਲਤ ਬਣਾਏ, ਪੋਜੀਸ਼ਨ ਬਣਾਈ, ਸਿਆਸੀ ਪਾਵਰ ਹੱਥ ਵਿਚ ਲਈ, ਉਹਨਾਂ ਲੋਕਾਂ ਨੇ ਹੀ ਸਿੱਖੀ ਦਾ ਸਭ ਤੋਂ ਵੱਧ ਨੁਕਸਾਨ ਕੀਤਾ। ਅਰ ਇਸ ਤਰ੍ਹਾਂ ਦੇ ਹਾਲਤ ਵਿਚ ਇਸ ਤਰ੍ਹਾ ਦੀਆਂ ਰੌਆਂ ਤੋਂ ਨਿਵੇਕਲਾ ਰਹਿਣਾ, ਦੇਸ਼ ਭਗਤੀ ਦਾ ਪੈਂਤੜਾ ਰਖਣਾ, ਧਰਮ ਨਿਰਪੱਖਤਾ ਦਾ ਝੰਡਾ ਚੁੱਕੀ ਰੱਖਣਾ, ਸਮਾਜ ਸੇਵਾ ਤੇ ਸਮਾਜ ਕਲਿਆਣ ਦੀ ਗੱਲ ਕਰਨੀ, ਇਹ ਆਸਾਨ ਗਲ ਨਹੀਂ। ਮੈਂ ਮਹਿਸੂਸ ਕਰਦਾਂ ਇਥੇ ਆ ਕੇ ਅੱਜ ਦਾ ਦਿਨ ਮੇਰੀ ਜ਼ਿੰਦਗੀ ਦਾ ਇਕ ਬੜਾ ਸੁਭਾਗ ਦਿਨ ਸੀ। ਤੁਹਾਡਾ ਸਾਰਿਆਂ ਦਾ ਬਹੁਤ ਬਹੁਤ ਧੰਨਵਾਦ।

# ਇਤਿਹਾਸ ਦੀ ਇਕ ਵੱਡੀ ਗੱਲ

—ਗੁਰਬਚਨ ਸਿੰਘ ਭੁੱਲਰ

ਮੈਂ ਸਿੱਖ ਇਤਿਹਾਸ ਵਿਚ ਬਹੁਤਾ ਨਹੀਂ ਜਾਵਾਂਗਾ ਪਰ ਇਕ ਗਲ ਜ਼ਰੂਰ ਕਹਾਂਗਾ ਕਿ ਜਦੋਂ ਦਸਮੇਸ਼ ਪਿਤਾ ਨੇ ਖਾਲਸਾ ਸਾਜਿਆ ਸੀ ਤਾਂ ਉਹਨਾਂ ਨੇ ਖਾਲਸਾ ਨਾਮ ਏਸੇ ਲਈ ਰੱਖਿਆ ਸੀ ਤਾਂ ਕਿ ਕੋਈ ਮੈਲ ਉਸ ਵਿਚ ਨਾ ਹੋਵੇ ਤੇ ਬਿਲਕੁਲ ਸਾਫ਼-ਸੁੱਚਾ ਹੋਵੇ.........

ਤੁਸੀਂ ਸਾਰੇ ਜਾਣਦੇ ਹੋ ਕਿ ਜੋ ਬਾਣੀ ਸਾਡੇ ਸਤਿਗੁਰਾਂ ਨੇ ਰਚੀ ਉਸ ਵਿਚ ਕਿਸੇ ਇਕ ਧਰਮ ਨੂੰ ਮੁੱਖ ਨਹੀਂ ਰੱਖਿਆ ਗਿਆ। ਆਪਣੇ ਧਰਮ ਤੇ ਵੀ ਬਹੁਤਾ ਜ਼ੋਰ ਨਹੀਂ ਦਿੱਤਾ ਗਿਆ। ਸਾਰੇ ਧਰਮਾਂ ਦੀ ਬਾਣੀ ਨੂੰ ਸਮਾਨ ਸਤਿਕਾਰ ਦਿੱਤਾ ਗਿਆ ਔਰ ਇਸ ਤਰ੍ਹਾਂ ਦਾ ਇਕ ਨਵਾਂ ਸਿਧਾਂਤ ਪੇਸ਼ ਕੀਤਾ ਗਿਆ, ਜਿਹਨੂੰ ਅਸੀਂ ਅੱਜ ਮਾਨਸ ਜਾਤ ਕਹਿੰਦੇ ਆਂ। ਏਨੇ ਸਾਲ ਪਹਿਲਾਂ ਪੰਜ-ਪਿਆਰੇ ਸਿਰਜਕੇ, ਜੋ ਜਮਹੂਰੀਅਤ ਦਾ ਰੂਪ, ਲੋਕ-ਰਾਜ ਦਾ ਰੂਪ ਪੇਸ਼ ਕੀਤਾ ਗਿਆ, ਉਹਦੇ ਉਤੇ ਬਾਕੀ ਸਾਰਾ ਸੰਸਾਰ ਬਹੁਤ ਮਗਰੋਂ ਪਹੁੰਚਿਆ। ਪਰ ਛੇਤੀ ਹੀ ਮਗਰੋਂ ਜਿਹੜਾ ਸਿੱਖ ਧਰਮ ਸੀ (ਉਹ ਤੁਸੀਂ ਸਾਰੇ ਜਾਣਦੇ ਹੋ ਇਤਿਹਾਸ ਨੂੰ) ਬਹੁਤ ਸੰਕਟਾਂ ਵਿਚ ਫਸ ਗਿਆ ਤੇ ਨਿਘਾਰ ਦੀ ਸਥਿਤੀ ਵਿਚ ਪੁੱਜ ਗਿਆ। ਬੜੇ-ਬੜੇ ਸੰਘਰਸ਼ ਕਰਨੇ ਪਏ, ਬੜੀਆਂ ਲੜਾਈਆਂ ਲੜਨੀਆਂ ਪਈਆ, ਬੜੇ ਘੱਲੂ ਘਾਰਿਆਂ ਵਿਚੋਂ ਲੰਘਣਾ ਪਿਆ। ਇਸ ਕਰਕੇ ਇਕ ਮੌਕਾ ਇਹੋ ਜਿਹਾ ਆਇਆ ਜਦੋਂ ਕਿ ਸਿੱਖ ਧਰਮ ਨੂੰ ਉਭਾਰ ਦੀ ਲੋੜ ਪਈ, ਸੁਰਜੀਤੀ ਦੀ ਲੋੜ ਪਈ ...ਤੇ ਇਹ ਮਿਸ਼ਨ ਸਤਿਗੁਰੂ ਰਾਮ ਸਿੰਘ ਜੀ ਨੇ ਪੂਰਾ ਕੀਤਾ। ਇਹ ਮਿਸ਼ਨ ਏਡੀ ਕਾਰਗਰਤਾ ਨਾਲ ਪੂਰਾ ਕੀਤਾ ਗਿਆ ਕਿ ਜਿਹੜੇ ਸਮੇਂ ਦੇ ਮਗਰੋਂ ਆ ਕੇ ਰਾਜਨੀਤਕ ਆਗੂ ਬਣੇ, ਕਾਂਗਰਸ ਪਾਰਟੀ ਬਣੀ, ਮਹਾਤਮਾ ਗਾਂਧੀ ਬਣੇ, ਜਿਨ੍ਹਾਂ ਦੀ ਬੜੀ ਦੇਣ ਹੈ ਦੇਸ਼ ਆਜ਼ਾਦ ਕਰਾਉਣ ਵਿਚ ਇਹ ਕਹਿਣ ਵਿਚ ਇਤਿਹਾਸਕਾਰਾਂ ਨੂੰ ਕੋਈ ਵੀ ਸੰਕੋਚ ਨਹੀਂ-ਉਹ ਬੜੀ ਦਮਦਾਰ ਗੱਲ ਐ ਕਿ ਜਿਹੜਾ ਰੂਪ ਅੰਗਰੇਜ਼ਾਂ ਨਾਲ ਨਾ-ਮਿਲਵਰਤਨ ਦਾ ਮਹਾਤਮਾ ਗਾਂਧੀ ਜੀ ਨੇ ਬਹੁਤ ਮਗਰੋਂ ਜਾ ਕੇ ਅਪਣਾਇਆ, ਉਹ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਪਹਿਲਾਂ ਔਰ ਉਨ੍ਹਾਂ ਨਾਲੋਂ ਜ਼ਿਆਦਾ ਕਾਰਗਰ ਤਰੀਕੇ ਨਾਲ, ਜ਼ਿਆਦਾ ਸਖਤ ਤਰੀਕੇ ਨਾਲ ਪੇਸ਼ ਕੀਤਾ। ਇਹ ਉਹਨਾਂ ਦੀ ਬਹੁਤ ਵੱਡੀ ਦੇਣ ਸੀ ਜਿਸ ਕਰਕੇ ਇਤਿਹਾਸ ਵਿਚ ਸਿੱਖ ਸਮਾਜ ਵਿਚ ਪੰਜਾਬ ਵਿਚ ਜਾਗ੍ਰਿਤੀ ਨਵੀਂ ਆਈ ਔਰ ਇਹ ਇਕ ਬਹੁਤ ਵੱਡੀ ਗੱਲ ਐ ਕਿ ਕੋਈ ਵੀ ਸੰਸਥਾ ਹੋਵੇ ਜਾਂ ਅਸੀ ਸੰਸਾਰ ਦੇ ਧਰਮਾਂ ਦਾ ਇਤਿਹਾਸ ਦੇਖ ਲਈਏ-ਕੁਝ ਦੇਰ ਮਗਰੋਂ ਹਰ ਸਮਾਜ ਵਿਚ, ਹਰ ਸੰਸਥਾ ਵਿਚ, ਹਰ ਧਰਮ ਵਿਚ ਕੁਝ ਕੁਰੀਤੀਆਂ ਆ ਜਾਂਦੀਆਂ ਨੇ, ਕੁਝ ਐਬ ਆ ਜਾਂਦੇ ਨੇ, ਕੁਝ ਨਿਵਾਣ ਆ ਜਾਂਦੇ ਏ... ਲੇਕਿਨ ਇਹ ਗੱਲ ਜੱਗ ਜ਼ਾਹਿਰ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖਿਆ ਉਤੇ ਚਲਦਿਆਂ ਉਹਨਾਂ ਦੇ ਮਗਰੋਂ ਸਤਿਗੁਰੂ ਹਰੀ ਸਿੰਘ ਜੀ ਨੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੇ ਚਾਲੀ ਸਾਲਾਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਸ ਤਰ੍ਹਾਂ ਏਸ ਸੰਸਥਾ ਨੂੰ ਉਸੇ ਤਰ੍ਹਾਂ ਜਾਗ੍ਰਿਤ ਰੱਖਿਆ ਐ, ਔਰ ਅੱਗੇ ਵਧਾਇਆ... ਇਹ ਇਤਿਹਾਸ ਦੀ ਇਕ ਬਹੁਤ ਹੀ ਵੱਡੀ ਗੱਲ ਐ।.........

*ਗੁਰਬਚਨ ਸਿੰਘ ਭੁੱਲਰ ਪੰਜਾਬੀ ਸਾਹਿਤ ਜਗਤ ਦਾ ਬਹੁਤ ਪ੍ਰਸਿੱਧ ਨਾਮ ਹੈ। ਪੰਜਾਬੀ ਵਿਚ ਸ੍ਰੇਸ਼ਟ ਕਹਾਣੀਆਂ ਲਿਖਣ ਕਰਕੇ ਉਹਨਾਂ ਬਹੁਤ ਸਨਮਾਨ ਪ੍ਰਾਪਤ ਕੀਤਾ ਹੈ। ਕਾਲਜ ਦੇ ਅਧਿਆਪਕ ਵੀ ਰਹੇ ਤੇ ਬਹੁਤ ਸਮਾਂ ਸੋਵੀਅਤ ਦੇਸ ਰਸਾਲੇ ਦੇ ਸੰਪਾਦਕ ਵੀ ਰਹੇ। ਅੱਜ ਕੱਲ ਪੰਜਾਬੀ ਟ੍ਰਿਬਿਊਨ ਚੰਡੀਗੜ੍ਹ ਦੇ ਸੰਪਾਦਕ ਹਨ। ੧੫ ਅਕਤੂਬਰ ੧੯੯੯ ਨੂੰ ਉਹਨਾਂ ਜੱਪ ਪਰਯੋਗ ਸਮਾਗਮ ਸ੍ਰੀ ਭੈਣੀ ਸਾਹਿਬ ਵਿਖੇ ਜੋ ਵਿਚਾਰ ਰੱਖੇ ਉਹ ਇਸ ਲੇਖ ਦੇ ਰੂਪ ਵਿਚ ਪ੍ਰਕਾਸ਼ਤ ਕਰ ਰਹੇ ਹਾਂ-* *-ਸੰਪਾਦਕ ਵਰਿਆਮ*

ਇਕ ਹੋਰ ਗੱਲ, ਜਿਸ ਵੱਲ ਮੈਂ ਸਦਾ ਪ੍ਰੇਰਿਤ ਰਿਹਾ, ਉਹ ਇਹ ਐ ਕਿ ਆਮ ਤੌਰ ਤੇ ਸੰਸਾਰ ਦੇ ਜਿੰਨੇ ਵੀ ਧਰਮ ਨੇ ਉਹ ਧਰਮ ਤੱਕ ਸੀਮਤ ਰਹਿੰਦੇ ਨੇ, ਲੇਕਿਨ ਜਿਸ ਤਰ੍ਹਾਂ ਅੱਜ ਦੇ ਭੈਣੀ ਸਾਹਿਬ ਵਿਚ ਹੋਰ ਪਰਵਾਹ ਚੱਲ ਰਿਹੈ-ਕਿਤੇ ਸੰਗੀਤ ਦਾ ਪਰਵਾਹ ਹੈ। ਸੰਸਾਰ ਔਰ ਹਿੰਦੂਸਤਾਨ ਦੇ ਵੱਡੇ-ਵੱਡੇ ਸੰਗੀਤਕਾਰ ਇਥੇ ਪੁੱਜਦੇ ਨੇ- ਜਾਂ ਗਊ ਪਾਲਣ ਦੀ ਸੰਸਥਾ ਹੈ, ਜਾਂ ਵਿਦਿਆ ਦਾ ਪਰਵਾਰ ਚਲਦੈ, ਸਕੂਲ ਖੋਲ੍ਹ ਕੇ ਜਾਂ ਸਾਹਿਤ ਨੂੰ ਸਰਪ੍ਰਸਤੀ ਦਿੱਤੀ ਜਾਂਦੀ ਹੈ-ਇਹ ਬਹੁਤ ਵੱਡੀਆਂ ਗੱਲਾਂ ਨੇ। ਇਕ ਗੱਲ ਜੋ ਮੈਂ ਜ਼ਾਤੀ ਤੌਰ ਤੇ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਨਾਮਧਾਰੀ ਪੰਥ ਦਾ ਤੇ ਨਾਮ ਧਾਰੀਆਂ ਦਾ ਇਕ ਬਹੁਤ ਵੱਡਾ ਯੋਗਦਾਨ ਸਮਝਦਾ ਹਾਂ ਕਿ ਇਹਨਾਂ ਦੀ ਮਿਸਾਲ ਹਮੇਸ਼ਾ ਜਿਹੜੇ ਲੋਕ ਇਹਨਾਂ ਦੇ ਨੇੜੇ ਆਉਂਦੇ ਨੇ ਉਹਨਾਂ ਨੂੰ ਪ੍ਰੇਰਿਤ ਕਰਨ ਦੀ ਐ। ਮੈਂ ਜਿਸ ਪਿੰਡ ਨਾਲ ਸੰਬੰਧਤ ਹਾਂ, ਮੇਰਾ ਪਿੰਡ ਪਿਥੋ ਹੈ ਜ਼ਿਲਾ ਬਠਿੰਡਾ ਵਿਚ। ਏਸ ਪਿੰਡ ਦੇ ਤਿੰਨ ਮਹਾਂਪੁਰਸ਼ਾਂ ਨੇ ਰਾਇਕੋਟ ਵਿਚ ਸ਼ਹੀਦੀਆਂ ਦਿੱਤੀਆਂ ਸਨ। ਮੇਰੇ ਪਿੰਡ ਮੇਰੇ ਬਚਪਨ ਵਿਚ ਨਾਮਧਾਰੀ ਪੰਥ ਦੇ ਸੂਬਾ ਸ਼ੇਰ ਸਿੰਘ ਜੀ ਹੁੰਦੇ ਸਨ..... ਤੇ ਮੈਨੂੰ ਅੱਜ ਵੀ ਯਾਦ ਹੈ ਕਿ ਉਹਨਾਂ ਦੀ ਜਿਹੜੀ ਸ਼ਖਸੀਅਤ ਸੀ ਕਿ ਉਹ ਏਨੀ ਪ੍ਰੇਰਨਾਦਾਇਕ ਸੀ ਕਿ ਬਚਪਨ ਵਿਚ ਅਸੀਂ ਸੋਚਦੇ ਸਾਂ ਕਿ ਮਨੁੱਖ ਵੱਡਾ ਹੋ ਕੇ ਬਣੇ ਤਾਂ ਇਹਨਾਂ ਵਰਗਾ ਬਣੇ। ਤਾਂ ਉਹਨਾਂ ਦੇ ਹੁੰਦਿਆਂ ਦੋ ਵਾਰ ਸਾਡੇ ਪਿੰਡ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਦਰਸ਼ਨ ਦਿੱਤੇ ਸਨ। ਮੇਰੇ ਬਚਪਨ ਦੀਆਂ ਯਾਦਾਂ ਅਜੇ ਵੀ ਇਸ ਤਰ੍ਹਾਂ

ਸੱਜਰੀਆਂ ਹਨ।

ਵੱਡਾ ਹੋ ਕੇ ਜਦੋਂ ਮੇਰਾ ਵਾਹ ਕੁਝ ਨਾਮਧਾਰੀਆਂ ਨਾਲ ਪਿਆ, ਜਿਨ੍ਹਾਂ ਵਿਚ ਹੰਸਪਾਲ ਜੀ ਦਾ ਸਾਥ ਮੈਨੂੰ ਪ੍ਰਾਪਤ ਹੋਇਆ, ਜਗਦੀਸ਼ ਸਿੰਘ ਵਰਿਆਮ ਜੀ ਨੇ ਜਿਹੜੇ ਬੜੇ ਨੇੜਲੇ ਮਿੱਤਰ ਨੇ ਮੇਰੇ, ਤਾਰਾ ਸਿੰਘ ਅਨਜਾਣ ਜੀ ਨੇ, ਪ੍ਰੀਤਮ ਸਿੰਘ ਕਵੀ ਹੋਰਾਂ ਦੀ ਸੰਗਤ ਮਾਨਣ ਦਾ ਮੌਕਾ ਮਿਲਿਆ। ਪ੍ਰੀਤਮ ਸਿੰਘ ਪੰਛੀ ਜੀ ਨੇ। ਇਹਨਾਂ ਸਾਰਿਆਂ ਦੇ ਜੀਵਨ ਵਿਚ ਮੈਂ ਏਹੋ ਦੇਖਿਆ ਕਿ ਇਕ ਖ਼ਾਸ ਕਿਸਮ ਦੀ ਸੁੱਚਤਾ ਹੈ ਜਿਹੜੀ ਕਿ ਅੱਜ ਦੇ ਸਮਾਜ ਵਿਚ ਬਹੁਤ ਘੱਟ ਹੈ। ਇਕ ਗੱਲ ਮੇਰੇ ਹੋਰ ਯਾਦ ਆਉਂਦੀ ਹੈ ਕਿ ਪੰਜ-ਛੇ ਸਾਲ ਪਹਿਲਾਂ ਮੈਨੂੰ ਬੰਗਲੌਰ ਦੇ ਨੇੜੇ ਨਾਮਧਾਰੀ ਫਾਰਮਾਂ ਵਿਖੇ ਪ੍ਰੀਤਮ ਸਿੰਘ ਪੰਛੀ ਹੋਰਾਂ ਨਾਲ ਤੇ ਦੋ ਹੋਰ ਦੋਸਤਾਂ ਨਾਲ ਠਹਿਰਨ ਦਾ ਮੌਕਾ ਮਿਲਿਆ। ਉਥੇ ਮੈਨੂੰ ਬੜਾ ਅਜੀਬ ਅਨੁਭਵ ਹੋਇਆ ਕਿ ਫਾਰਮ ਦੇ ਆਲੇ-ਦੁਆਲੇ, ਜਿਹੜੇ ਉਥੋਂ ਦੇ ਸਥਾਨਕ ਲੋਕਾਂ ਦੇ ਜਿਹੜੇ ਪਿੰਡ ਐ, ਆਮ ਤੌਰ ਤੇ ਅਸੀਂ ਸ਼ਾਮ ਨੂੰ ਜਿਵੇਂ ਲੇਖਾਂ ਨੂੰ ਉਤਸੁਕਤਾ ਹੁੰਦੀ ਹੈ ਕਿ ਲੋਕਾਂ ਤੋਂ ਜਾਣੀਏ ਕਿ ਉਹਨਾਂ ਦੇ ਕੀ ਪ੍ਰਭਾਵ ਐ? ਉਹਨਾਂ ਪਿੰਡਾਂ ਵਿਚ ਚਲੇ ਜਾਂਦੇ ਸੀ ਤੇ ਅਸੀਂ ਪੁੱਛਦੇ ਸੀ ਕਿ ਨਾਮਧਾਰੀ ਫਾਰਮ ਬਾਰੇ ਜਾਂ ਨਾਮਧਾਰੀਆਂ ਬਾਰੇ ਤੁਹਾਡੇ ਕੀ ਵਿਚਾਰ ਐ? ਸਾਨੂੰ ਉਹਨਾਂ ਲੋਕਾਂ ਤੋਂ ਸਰਬ ਸੰਮਤੀ ਨਾਲ ਇਹ ਸੁਣਨ ਦਾ ਮੌਕਾ ਮਿਲਦਾ ਸੀ ਕਿ-ਜਦੋਂ ਇਹ ਫਾਰਮ ਕਾਇਮ ਨਹੀਂ ਸੀ ਹੋਇਆ, ਜਿਹੜੇ ਸਥਾਨਕ ਉਥੋਂ ਦੇ ਜਾਗੀਰਦਾਰ ਹੁੰਦੇ ਸੀ ਉਹਨਾਂ ਦੇ ਧਨੀ ਕਿਸਾਨ ਹੁੰਦੇ ਸੀ... ਉਹਨਾਂ ਦੇ ਖੇਤਾਂ ਵਿਚ ਜਿਹੜੀ ਸਾਨੂੰ ਬੜੀ ਨਿਰਾਦਰੀ ਦਾ ਸਾਹਮਣਾ ਕਰਨਾ ਪੈਂਦਾ ਸੀ, ਅਤੇ ਬੀਬੀਆਂ ਦੀ ਵੀ ਬੜੀ ਨਿਰਾਦਰੀ ਕੀਤੀ ਜਾਂਦੀ ਸੀ, ਲੇਕਿਨ ਨਾਮਧਾਰੀ ਫਾਰਮ ਵਿਚ ਪਹਿਲੀ ਵਾਰ ਇਹ ਹੋਇਆ ਕਿ ਸਾਨੂੰ ਮਿਹਨਤ ਕਰਦਿਆਂ ਇਹ ਪਤਾ ਲੱਗਿਆ ਕਿ ਇੱਜ਼ਤ ਦੀ ਜ਼ਿੰਦਗੀ ਕਿਸ ਤਰ੍ਹਾਂ ਦੀ ਹੁੰਦੀ ਹੈ ਤੇ ਇਹ ਉਥੋਂ ਦੇ ਲੋਕ ਇਹ ਸਮਝਦੇ ਸੀ ਕਿ ਜਿਹੜੀ ਮਜ਼ਦੂਰੀ ਸਾਨੂੰ ਮਾਇਆ ਵਿਚ ਮਿਲਦੀ ਐ, ਉਸ ਤੋਂ ਵੱਡੀ ਦੇਣ ਨਾਮਧਾਰੀ ਸੀਡਜ਼ ਦੀ ਇਹ ਐ ਕਿ ਇਕ ਵੱਖਰੇ ਸੂਬੇ ਵਿਚ ਆ ਕੇ, ਵੱਖਰੇ ਸਮਾਜ ਵਿਚ ਆ ਕੇ ਸਾਨੂੰ ਇੱਜ਼ਤ ਦੀ ਜ਼ਿੰਦਗੀ ਏਹਨਾਂ ਨੇ ਦਿੱਤੀ ਹੈ। ਤੇ ਇਸ ਤਰ੍ਹਾਂ ਦੀਆਂ ਜਿਹੜੀਆਂ ਮਿਸਾਲਾਂ ਹਨ ਜਦੋਂ ਕੋਈ ਸਮਾਜ ਜਾਂ ਧਰਮ ਕਾਇਮ ਕਰਦਾ ਹੈ ਔਰ ਦੂਜਿਆਂ ਨੂੰ ਚੰਗੇ ਕਰਨ ਦੀ ਪ੍ਰੇਰਨਾ ਦਿੰਦਾ ਹੈ ਉਹ ਬਹੁਤ ਵੱਡੀ ਗੱਲ ਹੁੰਦੀ ਹੈ। ਇਕ ਗੱਲ ਜਿਹੜੀ ਮੈਂ ਕਹਿਣੀ ਚਾਹੁੰਦਾ ਕਈ ਵਾਰ ਮੈਂ ਹੰਸਪਾਲ ਹੋਰਾਂ ਨਾਲ ਥੋੜ੍ਹੀ ਸ਼ਕਾਇਤ ਥੋੜ੍ਹਾ ਗਿਲਾ ਸਾਂਝਾ ਕਰਨਾ ਹੁੰਦਾ ਤਾਂ ਕਿ ਜਿੰਨੀ ਦੇਣ ਸਤਿਗੁਰੂ ਰਾਮ ਸਿੰਘ ਜੀ ਦੀ ਸਮਾਜ ਨੂੰ ਹੈ, ਧਰਮ ਦੇ ਬਾਹਰਲੇ ਖੇਤਰ ਵਿਚ ਵੀ ਆਜ਼ਾਦੀ ਦੇ ਸੰਘਰਸ਼ ਵਿਚ ਵੀ ਉਹਦਾ ਕਿਤੇ ਬਹੁਤ ਜ਼ਿਆਦਾ ਵਿਸ਼ਾਲ ਘੇਰੇ ਵਿਚ ਅਜੇ ਤੱਕ ਵੀ ਗਿਆਨ ਨਹੀਂ ਹੈ। ਹੁਣ ਜਦੋਂ ਕਿ ਵੱਡੇ ਵੱਡੇ ਸਾਧਨ ਵਿਗਿਆਨ ਨੇ ਸਾਡੇ ਕੋਲ ਪੈਦਾ ਕਰ ਦਿੱਤੇ ਐ। ਪੁਸਤਕਾਂ ਤੋਂ ਬਿਨਾਂ ਟੀ.ਵੀ. ਹੈ ਜਾਂ ਵੀਡੀਓ ਫਿਲਮਾਂ ਅਸੀਂ ਦੂਰ-ਦੂਰ ਤੱਕ ਲੋਕ ਓਡੀ ਵੱਡੀ ਮਾਤਰਾ ਵਿਚ ਜਾਂ ਓਡੇ ਵੱਡੇ ਘੇਰੇ ਵਿਚ ਤੇ ਦੇਣ ਨੂੰ ਨਹੀਂ ਜਾਣਦੇ, ਮੈਂ ਇਹ ਬੇਨਤੀ ਕਰਾਂਗਾ ਸਤਿਗੁਰੂ ਜੀ ਨੂੰ ਕਿ ਇਹ ਦੇਣ ਹੈ ਜਿਹੜੀ ਇਹ ਵੱਧ ਤੋਂ ਵੱਧ ਵਿਗਿਆਨਕ ਸਾਧਨ ਵਰਤਦਿਆਂ ਦੂਰ-ਦੂਰ ਦੇ ਲੋਕਾਂ ਤੱਕ ਸਾਨੂੰ ਪੁੱਜਦੀ ਕਰਨੀ ਚਾਹੀਦੀ ਐ ਤਾਂ ਕਿ ਪੰਜਾਬੋਂ ਬਾਹਰਲੇ ਸਿੱਖ ਧਰਮ ਤੋਂ ਬਾਹਰਲੇ ਲੋਕ ਵੀ ਉਸ ਦੇਣ ਤੋਂ ਲਾਭ ਉਠਾ ਸਕਣ ਤੇ ਉਸ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਣ।



ਜਪ ਪ੍ਰਯੋਗ ਸਮਾਗਮ ਸ੍ਰੀ ਭੈਣੀ ਸਾਹਿਬ ਵਿਖੇ (ਖੱਬੇ ਤੋਂ ਸੱਜੇ) ਸ. ਅਜੀਤ ਸਿੰਘ ਲਾਇਲ, ਸ. ਕੁਲਦੀਪ ਸਿੰਘ ਬੇਦੀ (ਜੱਗਬਾਣੀ), ਸ. ਦਲੀਪ ਸਿੰਘ ਨਾਮਧਾਰੀ, ਸ. ਗੁਰਬਚਨ ਸਿੰਘ ਭੁੱਲਰ, ਸੂਬਾ ਸੁਰਿੰਦਰ ਕੌਰ ਖਰਲ, ਸ. ਤਾਰਾ ਸਿੰਘ ਅਨਜਾਣ, ਸ. ਜਗਦੀਸ਼ ਸਿੰਘ ਵਰਿਆਮ, ਕਾਕਾ ਅਕਸ ।

ਅੰਤ ਵਿਚ ਮੈਂ ਏਥੇ ਮੈਨੂੰ ਬੁਲਾਏ ਜਾਣ ਤੇ ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਮੈਨੂੰ ਇਹ ਸ਼ੁਭ ਅਵਸਰ ਦਿੱਤਾ।

*ਬਹੁਤ-ਬਹੁਤ ਧੰਨਵਾਦ!*

ਕਵਿਤਾ

# ਕਿਸ ਮੌਸਮ ਵਿਚ ਫੁੱਲ ਖਿੜੇ ਨੇ

-ਪ੍ਰੋ. ਗੁਰਭਜਨ ਗਿੱਲ

ਕਿਸ ਮੌਸਮ ਵਿਚ ਫੁੱਲ ਖਿੜੇ ਨੇ
ਚਾਰ ਚੁਫੇਰੇ ਅੱਗ ਦੀਆਂ ਲਾਟਾਂ
ਚੀਕਾਂ ਕੂਕਾਂ ਤੇ ਕੁਰਲਾਟਾਂ
ਲੰਮੀਆਂ ਹਈ ਜਾਵਣ ਵਾਟਾਂ
ਕਿਸ ਮੌਸਮ ਵਿਚ ਫੁੱਲ ਖਿੜੇ ਨੇ ?

ਡਰਨੇ ਗੱਡੇ ਚੌਕ ਚੁਰੱਸਤੇ
ਡਰਦੇ ਬਾਲ ਨਿਆਣੇ ਬਸਤੇ
ਵਿੰਗ ਤੜਿੰਗੇ ਸਾਰੇ ਰਸਤੇ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਕਿਸ ਮੌਸਮ ਵਿਚ ਫੁੱਲ ਖਿੜੇ ਨੇ?
ਵਿਚ ਬਗੀਚੇ ਸਾਨ੍ਹ ਭਿੜੇ ਨੇ
ਮਿੱਧ ਸੁੱਟੀਆਂ ਜਿਨ੍ਹਾਂ ਕੋਮਲ ਕਲੀਆਂ
ਖ਼ੂਨ ਦੀ ਮਹਿੰਦੀ ਜ਼ਖ਼ਮੀ ਤਲੀਆਂ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਵਸਦਾ ਸ਼ਹਿਰ ਬਣਾਇਆ ਜੰਗਲ
ਹਥਿਆਰਾਂ ਦਾ ਹੋਵੇ ਦੰਗਲ
ਹਉਕੇ ਭਰਨ ਰੁੱਖਾਂ ਦੀਆਂ ਛਾਵਾਂ
ਛਾਤੀ ਬਾਲ ਲੁਕਾਵਣ ਮਾਵਾਂ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਜੰਗਲ ਦੀ ਅੱਗ ਫਿਰੀ ਚੁਫ਼ੇਰੇ
ਲਗਰਾਂ ਪੱਤੇ ਲਾਟਾਂ ਘੇਰੇ
ਨਾ ਵੱਸ ਤੇਰੇ ਨਾ ਵੱਸ ਮੇਰੇ
ਵਧਦੇ ਜਾਂਦੇ ਘੋਰ ਹਨੇਰੇ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਸਹਿਮ ਦੇ ਵਿਚ ਡੁੱਬੀਆਂ ਨੇ ਰਾਤਾਂ
ਪੈਂਦੀਆਂ ਨਾ ਰਾਤਾਂ ਨੂੰ ਬਾਤਾਂ
ਕਿੰਨੀ ਦੂਰ ਗਈਆਂ ਪ੍ਰਭਾਤਾਂ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਸਿਸਕੀਆਂ ਦੀ ਇਹ ਦਰਦ ਕਹਾਣੀ
ਹੋਈ ਜਾਵੇ ਰੋਜ਼ ਪੁਰਾਣੀ
ਖ਼ੂਨ ਦਾ ਰੰਗ ਦਰਿਆ ਦਾ ਪਾਣੀ
ਇਕ ਦੂਜੇ ਦੇ ਬਣ ਗਏ ਹਾਣੀ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਵਗਦੀ ਪੌਣ ਕੰਨਾਂ ਵਿਚ ਕਹਿ ਗਈ
ਹੁਣ ਨਾ ਅੱਗ ਬਸੰਤਰ ਰਹਿ ਗਈ
ਸਾਡੇ ਘਰ ਵੱਲ ਵਧਦੀ ਆਵੇ
ਇਹੋ ਝੋਰਾ ਮਨ ਨੂੰ ਖਾਵੇ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਧਰਤੀ ਕਦੇ ਵੀ ਬਾਂਝ ਨਾ ਹੋਈ
ਜ਼ਖ਼ਮੀ ਮਨ ਜਿੰਦੜੀ ਅਧਮੋਈ
ਜਾਗੇਗੀ ਕਦ ਸੋਚ ਨਰੋਈ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਲੱਭੋ ਹੱਥ ਜੋ ਛਾਂਗੇ ਛਾਵਾਂ
ਕੱਠੀਆਂ ਕਰੋ ਕਰੋੜਾਂ ਬਾਹਵਾਂ
ਦੀਪ ਜਗਾਓ ਰੌਸ਼ਨ ਰਾਹਵਾਂ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਕਦਮਾਂ ਨੂੰ ਮੱਥੇ ਨਾਲ ਜੋੜੋ
ਪੱਥਰ ਨੂੰ ਅਕਲਾਂ ਸੰਗ ਤੋੜੋ
ਕੱਲਾ ਜਜ਼ਬਾ ਮੂੰਹ ਦੀ ਖਾਵੇ
ਫਿਰ ਪਿੱਛੋਂ ਸਦੀਆਂ ਪਛਤਾਵੇ
ਕਿਸ ਮੌਸਮ ਵਿਚ ਫੁੱਲ ਖਿੜੇ ਨੇ?

ਰੱਖੜੀਆਂ, ਸੰਧੂਰ ਬਚਾਓ
ਮਾਂ ਦੇ ਦੁੱਧ ਨੂੰ ਲਾਜ ਨਾ ਲਾਓ
ਫੁੱਲਾਂ ਵਰਗਿਓ ਮਹਿਕ ਬਚਾਓ
ਮਹਿਕ ਬਚਾਓ ਮਹਿਕ ਹੰਢਾਓ

## ਦੋ ਗ਼ਜ਼ਲਾਂ

-ਮਹਾਂਬੀਰ ਸਿੰਘ ਦਰਦੀ

੧

ਲਿੱਖੀਂ ਜੇ ਲਿਖ ਸਕੇਂ ਤੂੰ ਰੋਸ਼ਨੀ ਦੀ ਬਾਤ ਵਰਗਾ ਖ਼ਤ,
ਸਿਤਮ ਦੇ ਸੰਗ ਲੋਹਾ ਲੈ ਰਹੀ ਔਕਾਤ ਵਰਗਾ ਖ਼ਤ।

ਹਨੇਰੀ ਰਾਤ ਮਗਰੋਂ ਆਸ ਦੀ ਪਰਭਾਤ ਵਰਗਾ ਖ਼ਤ,
ਲਿਖੀਂ ਖੁਦ ਨੇਰ ਦੇ ਨਾਂ ਚਾਨਣੀ ਜਿਹੀ ਰਾਤ ਵਰਗਾ ਖ਼ਤ।

ਖਿੜਾ ਦੇਵੇ ਜੋ ਕਲੀਆਂ ਸੁਕ ਰਹੀ ਹਰ ਸ਼ਾਖ ਦੇ ਉੱਤੇ,
ਜ਼ਮੀਂ ਮਾਰੂ ਜੋ ਸਿੰਜ ਦੇਵੇ ਲਿਖੀਂ ਬਰਸਾਤ ਵਰਗਾ ਖ਼ਤ।

ਯਕੀਨਨ ਜੰਗਬਾਜ਼ਾਂ ਨੂੰ ਮਿਲੇ ਵੰਗਾਰ ਬਣ ਜਿਹੜਾ,
ਲਿਖੀਂ ਤੂੰ ਅਮਨ ਤੇ ਮੋਹ ਦੇ ਭਰੇ ਹਾਲਾਤ ਵਰਗਾ ਖ਼ਤ।

ਗਰੀਬਾਂ ਤੇ ਅਨਾਥਾਂ ਨੂੰ ਜੋ ਦੇਵੇ ਆਸ ਖੁਸ਼ੀਆਂ ਦੀ,
ਜ਼ਰਾ ਸੋਚੀਂ, ਲਿਖੀਂ ਢਾਰਸ-ਭਰੀ ਗੱਲਬਾਤ ਵਰਗਾ ਖ਼ਤ।

ਰਹੇ ਕਰਦਾ ਜੁ ਮਾਨਵ ਦੇ ਵਿਚਾਰਾਂ ਨੂੰ ਸਦਾ ਰੋਸ਼ਨ,
ਲਿਖੀਂ ਹਰ ਆਦਮੀ ਨੂੰ ਪਾਕ ਕਾਇਨਾਤ ਵਰਗਾ ਖ਼ਤ।

ਜਗਾ ਦੇਵੇ ਉਮੰਗਾਂ ਤੇ ਖਿੜਾ ਦੇਵੇ ਉਦਾਸ ਚਿਹਰੇ,
ਲਿਖੀਂ ਕੋਈਂ ਅਵਾਮੀ ਆਸ ਦੀ ਪਰਭਾਤ ਵਰਗਾ ਖ਼ਤ।

ਸਦਾ ਵਿਰਵੇ ਰਹੇ ਤੀਮਾਰਦਾਰੀ ਤੋਂ ਬਸ਼ਰ ਜਿਹੜੇ,
ਸ਼ਫਾ ਦੇਵੇ ਉਨ੍ਹਾਂ ਨੂੰ, ਲਿਖ ਖੁਦਾਈ ਦਾਤ ਵਰਗਾ ਖ਼ਤ।

ਮਿਲੇ ਫੁਰਸਤ ਰੁਝੇਵੇ 'ਚੋ ਤਾਂ ਐ 'ਦਰਦੀ' 'ਲਿਖੀਂ' ਸਾਨੂੰ,
ਕੁਆਰੇ, ਸ਼ੋਖ, ਅਣਛੋਹ ਹੁਸਨ ਦੇ ਜਜ਼ਬਾਤ ਵਰਗਾ ਖ਼ਤ।

੨

ਬਸ਼ਰ ਜੋ ਵੇਚਦਾ 'ਕੌਡਾਂ' ਲਈ ਈਮਾਨ ਹੈ ਯਾਰੋ,
ਉਹ ਕਾਹਦਾ ਰਹਿ ਗਿਆ ਇਨਸਾਨ ਫਿਰ ਇਨਸਾਨ ਹੈ ਯਾਰੋ।

ਜੁੜੋ, ਜੁੜ ਕੇ ਤੁਰੋ, ਤੁਰਨਾ ਤੁਸਾਂ ਦੀ ਸ਼ਾਨ ਹੈ ਯਾਰੋ,
ਜੁੜੇ-ਬਲ ਸਾਹਮਣੇ ਝੁਕਦਾ ਸਦਾ ਅਸਮਾਨ ਹੈ ਯਾਰੋ।

ਪਿਆ ਸੋਚਾਂ, ਕਿਵੇਂ ਬਚ ਸਕਣਗੇ ਵਸਨੀਕ ਏਥੋਂ ਦੇ,
ਅਨੈਤਿਕ ਕੀਮਤਾਂ ਦਾ ਆ ਗਿਆ ਤੂਫਾਨ ਹੈ ਯਾਰੋ।

ਉਮਰ ਹੈ ਭੋਗਦਾ ਹਰ ਆਦਮੀ ਏਥੇ ਸਿਵੇ ਵਰਗੀ,
ਗਰਾਂ ਸਾਰਾ ਜਿਵੇਂ ਬਲਦਾ ਜਿਹਾ ਸ਼ਮਸ਼ਾਨ ਹੈ ਯਾਰੋ।

ਹਵਾਲੇ ਨੇ, ਘੁਟਾਲੇ ਨੇ, ਸਕੈਂਡਲ ਰੋਜ਼ ਹੁੰਦੇ ਨੇ,
ਲੁਟੇਰਾ ਫਿਰ ਗਜ਼ਨਵੀ ਹੈ ਜਾਂ ਸਿਆਸਦਾਨ ਹੈ ਯਾਰੋ।

ਕਿਤੇ ਮਸਜਿਦ, ਕਿਤੇ ਮੰਦਰ, ਕਿਤੇ ਤੀਰਥ, ਕਿਤੇ ਗਿਰਜਾ,
ਇਹ ਤਾਂ ਸਾਰਾ ਖੁਦਾ ਨੂੰ ਫਾਹੁਣ ਦਾ ਸਮਾਨ ਹੈ ਯਾਰੋ।

ਬਿਆਈਆਂ ਦੇ ਭਰੇ ਹੱਥ, ਪੈਰ ਨੰਗੇ ਵੇਖ ਸਭ ਬੋਲੇ:
ਕਰੋ ਦਰਸ਼ਨ ਜ਼ਮੀਂ ਤੇ ਆ ਗਿਆ ਭਗਵਾਨ ਹੈ ਯਾਰੋ।

ਅਸੀਂ ਰਲ ਕੇ ਜ਼ਮੀਂ ਉੱਤੇ ਨਵੀਂ ਜੰਨਤ ਬਣਾਵਾਂਗੇ,
ਇਰਾਦਾ ਹੋ ਗਿਆ ਸਾਡਾ ਬੜਾ ਬਲਵਾਨ ਹੈ ਯਾਰੋ।

ਅਜੇ ਮਿਹਨਤ ਲੁਟਾ ਕੇ ਵੀ ਸਦਾ ਜੋ ਭੋਗਦਾ ਗੁਰਬਤ,
ਕਿਸੇ ਦਿਨ ਹੋਵਣਾ ਉਸ ਤਖਤ ਦਾ ਸੁਲਤਾਨ ਹੈ ਯਾਰੋ।

ਪਿੰਡ ਤੇ ਡਾ. ਟਿੱਬਾ
ਜ਼ਿਲ੍ਹਾ ਕਪੂਰਥਲਾ

## ਕਵਿਤਾ

'ਵਣਜ'

-ਅਜੈਬ ਸਿੰਘ

ਜਿੱਦਾਂ ਸਬਜੀ ਵੇਚਣ ਵਾਲਾ
ਬਾਸੀ ਸਬਜੀ ਤੇ ਮੁੜ ਮੁੜ ਕੇ
ਪਾਣੀ ਛਿੜਕੇ
ਘਾਟੇ ਵਾਲਾ ਸੌਦਾ
ਮਹਿੰਗੇ ਭਾਅ ਤੇ ਵੇਚੀ ਜਾਵੇ।

ਕਦੀ ਕਦਾਈ ਮੈਂ ਭੀ ਹੰਝੂ
ਆਪਣੇ ਪਾਪਾਂ ਅਤੇ ਗੁਨਾਹਾਂ ਨੂੰ ਕੱਜਣ ਲਈ
ਸੁਟਦਾ ਰਹਿਨਾਂ
ਪਰ ਉਹ ਜਾਣੀ-ਜਾਣ ਦਿਆਲੂ
ਘਾਟੇ ਵਾਲਾ ਸੌਦਾ
ਮਹਿੰਗੇ ਭਾਅ ਖਰੀਦੀ ਜਾਵੇ।

-ਅਸੀਸ, ਦੀ ਮਾਲ
ਕਪੂਰਥਲਾ

## ਦੋ ਕਵਿਤਾਵਾਂ

**ਤਰਲੋਕ ਅਨਸੂਰ**

੧

ਹੇ ਅਨੰਤ-ਹੇ ਅਨਾਮ।
ਹੇ ਅਕੱਥ-ਹੇ ਅਕਾਲ।
ਹੇ ਗੋਬਿੰਦ-ਹੇ ਗੋਪਾਲ।
ਦਰ ਰਹਿਮਤਾਂ ਦੇ ਖੋਲ੍ਹ ਹੁਣ।
ਹੇ ਸਮੇਂ ਦੇ ਰਾਜਪਾਲ।
ਰਹਿਸ ਦਾ ਪਰਦਾ ਸਰਕਾ।
ਸੁਚਾ ਮੋਤੀ ਸੱਚ ਦਾ,
ਸੀਪ-ਕੁੱਖੇ ਜੋ ਪਿਆ।
ਉਸ ਦੇ ਦਰਸ਼ਨ ਪਾਣ ਦੇ।
ਬਿਰਹਾ 'ਚ ਭੁੱਜਦੀ ਹੋਂਦ ਨੂੰ,
ਅੰਮ੍ਰਿਤ ਦੀ ਸੁੱਚੀ ਬੂੰਦ ਇਕ,
ਹੁਣ ਤੇ ਹੋਠੀਂ ਲਾਣ ਦੇ।

੨

ਸਈਓ ਨੀ ਮੈਂ ਸਾਗਰ ਹੋਇਆ।
ਇਕ ਪਲ ਪਹਿਲਾਂ—
ਕਤਰਾ ਇਕ ਨਾਦਾਨ ਜਿਹਾ ਸਾਂ।
ਆਪਣੀ ਹਸਤੀ ਤੋਂ ਅਨਜਾਣ ਜਿਹਾ ਸਾਂ।
ਮੁਖੜਾ ਇਕ ਇਲਾਹੀ-ਜਿਵੇਂ ਫੁੱਲ ਗੁਲਾਬੀ-
ਮੇਰੇ ਵੇਹੜੇ ਆਨ ਖਲੋਇਆ ਨੀ-
ਮੈਂ ਸਾਗਰ ਹੋਇਆ।

ਸਾਂਭ ਸਾਂਭ ਕੇ ਪਾਲੀ ਹਉਮੈਂ-
ਵੇਂਹਦੇ ਵਹਿੰਦਿਆਂ ਖੁਰ ਗਈ
ਇਹ ਕੀ ਜਾਦੂ ਹੋਇਆ ਨੀ-
ਮੈਂ ਸਾਗਰ ਹੋਇਆ।

ਸੂਹੇ ਹੋਂਠ, ਸੰਧੂਰੀ ਮੱਥਾ-
ਅਸੀਂ ਅੱਖਾਂ ਵਿਚ ਸਮੋਇਆ।
ਮੈਂ ਖੁਸ਼ਬੂ ਖੁਸ਼ਬੂ ਹੋਇਆ ਨੀ
ਮੈਂ ਸਾਗਰ ਹੋਇਆ।

*160-ਫੈਕਟਰੀ ਏਰੀਆ*
**ਗੋਇੰਦਵਾਲ ਸਾਹਿਬ**
*143423*

## ਕਵਿਤਾ

ਮੌਤ ਕੋਲੋਂ ਸਾਰੇ ਡਰਦੇ ਨੇ
ਇਹ ਮੌਤ ਦੀ ਮਰਜ਼ੀ ਏ
ਆਵੇ ਜਾ ਨਾ ਆਵੇ
ਮੈਂ ਤਾਂ ਉਸ ਨੂੰ ਰਿਸ਼ਵਤ ਦਿਤੀ ਏ
ਮੈਂ ਤੰਗ ਹਾਂ ਇਸ ਸਮਾਜ ਤੋਂ,
ਤੂੰ ਮੈਨੂੰ ਆਪਣੇ ਕੋਲ ਲੈ ਜਾ
ਮੌਤ ਨਾ ਗੱਲ ਸੁਣਦੀ ਮੇਰੀ
ਮੇਰੇ ਤੋਂ ਪਹਿਲਾਂ ਅਰਜ਼ੀਆਂ ਦੀ ਲੱਗੀ ਢੇਰੀ
ਹਰ ਅਰਜ਼ੀ ਮੌਤ ਹੈ ਪੜ੍ਹਦੀ
ਕਿੰਨੇ ਤੰਗ ਨੇ ਰਹਿਣ ਬਹਿਣ ਤੋਂ
ਕਿੰਨੇ ਤੰਗ ਨੇ ਸ਼ੋਹਰਤ ਦੀ ਭੁੱਖ ਤੋਂ
ਕਿੰਨੇ ਤੰਗ ਨੇ ਮਾਇਆ ਸੰਭਾਲਣ ਤੋਂ
ਹਰ ਅਰਜ਼ੀ ਤੇ ਮੌਤ ਗੌਰ ਹੈ ਕਰਦੀ
ਹਰ ਅਰਜ਼ੀ ਦਾ ਨਿਪਟਾਰਾ ਕਰਦੀ
ਮੌਤ ਦੇ ਘਰ ਵਿਚ ਰਿਸ਼ਵਤ ਨਾ ਚਲਦੀ
ਰਿਸ਼ਵਤ ਵਾਲੇ, ਮੌਤ ਤੋਂ ਬਚਣ ਲਈ ਪਾਠ ਪੂਜਾ ਕਰਦੇ
ਰਿਸ਼ਵਤ ਵਾਲੇ, ਦਾਨ ਪੁੰਨ ਦੇ ਬੂਹੇ ਖੁਲ੍ਹੇ ਰੱਖਦੇ
ਮੌਤ ਫੇਰ ਨਾ ਉਹਨਾਂ ਦੇ ਵੇਹੜੇ ਵੜਦੀ
ਮੌਤ ਨਾ ਕਿਸੇ ਆਖੇ ਲਗਦੀ
ਮੌਤ ਆਪਣੀ ਮਰਜ਼ੀ ਕਰਦੀ

*ਹਰਭਜਨ ਸਿੰਘ ਬਾਜਵਾ*
*ਬਟਾਲਾ*

## ਪ੍ਰਣਾਮ

*-ਨੀਲਮ ਸੰਜੀਵ*

ਪ੍ਰਣਾਮ ਹੈ
ਦੇਸ਼ ਦੇ ਪਹਿਰੇਦਾਰਾਂ ਨੂੰ
ਦੇਸ਼ ਦੀ ਆਣ-ਬਾਣ ਤੇ ਸ਼ਾਨ ਦੇ ਰੱਖਵਾਲੇ
ਮੇਰੇ ਫੌਜੀ ਵੀਰਾਂ ਨੂੰ
ਜੋ ਹੱਸਦੇ ਹੱਸਦੇ ਦੇਸ਼ ਦੀ ਖ਼ਾਤਰ
ਸ਼ਹੀਦੀ ਦਾ ਜਾਮ ਪੀ ਗਏ ਤੇ
ਜਾਂਦੇ ਜਾਂਦੇ ਦੁਸ਼ਮਨ ਨੂੰ ਖਦੇੜ ਗਏ।
ਪ੍ਰਣਾਮ
ਉਸ ਰੱਖੜੀ ਦੇ ਤੰਦ ਨੂੰ
ਜਿਸਦੀ ਡੋਰ ਉਡੀਕਦੇ ਹੱਥਾਂ ਵਿਚ ਫੜੀ ਰਹਿ ਗਈ।
ਪ੍ਰਣਾਮ
ਉਸ ਸੁਹਾਗਣ ਦੇ ਸੰਦੂਰ ਨੂੰ
ਜੋ ਬਰਫਾਂ ਨੂੰ ਗਰਮਾ ਕੇ ਵੱਗ ਗਿਆ।
ਪ੍ਰਣਾਮ
ਉਸ ਮਾਂ ਨੂੰ
ਜਿਸ ਦੇ ਪੁੱਤਰ ਨੇ ਦੁਸ਼ਮਣ ਦੀ ਛਾਤੀ ਤੇ ਪੈਰ ਧਰਕੇ
ਸ਼ਹੀਦੀ ਪ੍ਰਾਪਤ ਕੀਤੀ।
ਪ੍ਰਣਾਮ
ਉਹਨਾਂ ਸਮੂਹ ਜਵਾਨਾਂ ਨੂੰ
ਜਿਨ੍ਹਾਂ ਕਾਰਗਿਲ ਦੀ ਚੋਟੀ ਤੇ ਤਿੰਨ-ਰੰਗਾ ਲਹਿਰਾਇਆ।
ਪ੍ਰਣਾਮ
'ਨੀਲਮ' ਸੰਜੀਵ ਦਾ
ਉਹਨਾਂ ਸ਼ਹੀਦਾਂ ਦੇ ਖ਼ੂਨ ਨੂੰ
ਪ੍ਰਣਾਮ ਡੁਲ੍ਹੇ ਖ਼ੂਨ ਦੇ ਮਜ਼ਬੂਨ ਨੂੰ।

# ਗਵਾਲੀਅਰ ਵਿਚ ਸਨਮਾਨ ਸੰਗੀਤਾਂਜਲੀ

੪ ਨਵੰਬਰ ੧੯੯੯ ਦਾ ਦਿਨ ਗਵਾਲੀਅਰ ਦੇ ਇਤਿਹਾਸਕ ਨਗਰ ਵਾਸਤੇ ਹੋਰ ਵੀ ਅਹਿਮੀਅਤ ਵਾਲਾ ਹੋ ਗਿਆ ਜਦੋਂ ਭਾਰਤੀ ਸੰਗੀਤ ਜਗਤ ਦੀ ਵਿਸ਼ਵ ਸਨਮਾਨਤ ਹਸਤੀ ਸਰੋਦ ਕਲਾਕਾਰ ਉਸਤਾਦ ਅਮਜਦ ਅਲੀ ਦੇ ਜਗਤ ਪ੍ਰਸਿਧ ਕਲਾਕਾਰ ਪਿਤਾ ਸ੍ਰੀ ਉਸਤਾਦ ਹਾਫਿਜ਼ ਅਲੀ ਦੇ ਨਾਮ ਤੇ ਸਥਾਪਤ ਕੀਤਾ ਗਿਆ ਸਨਮਾਨ, ਅਧਿਆਤਮਕ ਅਤੇ ਸੰਗੀਤ ਜਗਤ ਦੀ ਸੰਸਾਰ ਪ੍ਰਸਿਧੀ ਵਾਲੀ ਹਸਤੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਿਆਰ ਅਤੇ ਸ਼ਰਧਾ ਨਾਲ ਭੇਟ ਕੀਤਾ ਗਿਆ।

ਗਵਾਲੀਅਰ ਦਾ ਨਾਮ ਸੁਣਦਿਆਂ ਹੀ ਭਾਰਤ ਦੇ ਇਤਿਹਾਸ ਦਾ ਇਕ ਅਹਿਮ ਅਧਿਆਇ ਯਾਦ ਵਿਚ ਆ ਜਾਂਦਾ ਹੈ। ਲੰਮੇ ਸਮੇਂ ਤੱਕ ਇਹ ਮਰਾਠਾ ਯੋਧਿਆਂ ਦੀ ਸੱਤਾ ਦਾ ਕੇਂਦਰ ਰਿਹਾ ਹੈ। ਅਤੇ ਸਿੰਧੀਆ ਘਰਾਣੇ ਨਾਲ ਸੰਬੰਧਤ ਮਹਾਰਾਜਿਆਂ ਦਾ ਇਥੇ ਸ਼ਾਸਨ ਰਿਹਾ ਹੈ। ਮੁਗਲ ਕਾਲ ਵਿਚ ਵੀ ਇਹ ਸ਼ਹਿਰ ਪ੍ਰਸਿਧ ਰਿਹਾ ਹੈ। ਅਕਬਰ ਸ਼ਹਿਨਸ਼ਾਹ ਦਾ ਦਰਬਾਰੀ-ਰਤਨ ਮੀਆਂ ਤਾਨਸੈਨ ਇਸੇ ਸ਼ਹਿਰ ਦਾ ਹੀ ਸੀ ਅਤੇ ਅਜ ਵੀ ਤਾਨਸੈਨ ਦਾ ਮਕਬਰਾ ਇਸ ਸ਼ਹਿਰ ਦੀ ਭੂਤਕਾਲ ਦੀ ਕਲਾਤਮਕ ਅਮੀਰੀ ਦੀ ਬਾਤ ਪਾਉਂਦਾ ਹੈ। ਕਈਆਂ ਕੋਹਾਂ ਤੋਂ ਦਿਸਦਾ ਉੱਚੀ ਪਹਾੜੀ ਤੇ ਬਣਿਆਂ ਗਵਾਲੀਅਰ ਦਾ ਕਿਲ੍ਹਾ ਇਕ ਲੰਮੇ ਇਤਿਹਾਸ ਦਾ ਚਸ਼ਮਦੀਦ ਗਵਾਹ ਹੈ।

ਇਸ ਕਿਲ੍ਹੇ ਵਿਚ ਬੜੇ ਬੜੇ ਰਾਜੇ ਮਹਾਰਾਜੇ ਕੈਦ ਕੀਤੇ ਗਏ ਅਤੇ ਕਿਹਾ ਜਾਂਦਾ ਹੈ ਕਿ ਜੋ ਇਥੇ ਕੈਦ ਹੋਇਆ ਮੁੜ ਬਚ ਕੇ ਬਾਹਰ ਨਹੀਂ ਨਿਕਲਿਆ ਪਰ ਸਿਵਾਏ ਇਕ ਅਪਵਾਦ ਦੇ। ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਬਾਦਸ਼ਾਹ ਜਹਾਂਗੀਰ ਦੇ ਵੇਲੇ ਇਸੇ ਕਿਲ੍ਹੇ ਵਿਚ ਕੈਦ ਕੀਤਾ ਗਿਆ ਸੀ। ਅਤੇ ਉਹ ਕੇਵਲ ਆਪ ਹੀ ਨਹੀਂ ਸੀ ਰਿਹਾਅ ਹੋ ਕੇ ਬਾਹਰ ਆਏ, ਸਗੋਂ ਨਾਲ ੫੨ ਹੋਰ ਰਾਜਿਆਂ ਨੂੰ ਵੀ ਆਪਣਾ ਪੱਲਾ ਫੜਾ ਕੇ ਬਾਹਰ ਲੈ ਆਏ ਸਨ। ਇਹ ਗੱਲ ਹਰ ਰੋਜ਼ ਹੋਣ ਵਾਲੇ 'ਲਾਈਟ ਐਂਡ ਸਾਊਂਡ' ਪ੍ਰੋਗਰਾਮ ਵਿਚ ਇਥੇ ਦਸੀ ਜਾਂਦੀ ਹੈ। ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਵਾਲੀਅਰ ਫੇਰੀ ਨੂੰ ਰੂਪਮਾਨ ਕਰਦਾ ਪਹਾੜੀ ਦੇ ਸਿਖਰ ਤੇ ਬਣਿਆ ਸੰਗਮਰਮਰ ਦਾ ਸਫੈਦ ਗੁਰਦੁਆਰਾ ਸਾਹਿਬ ਰੇਲ ਅਤੇ ਸੜਕ ਦੇ ਯਾਤਰੂਆਂ ਨੂੰ ਬਹੁਤ ਦੂਰੋਂ ਹੀ ਦਿਸ ਪੈਂਦਾ ਹੈ ਅਤੇ ਹੁਣ ਗਵਾਲੀਅਰ ਦੀ ਪਛਾਣ ਹੀ ਬਣ ਗਿਆ ਹੈ।

ਇਸੇ ਸ਼ਹਿਰ ਵਿਚ ਹੀ ਕੁਝ ਸਦੀਆਂ ਪਹਿਲਾਂ ਅਫ਼ਗਾਨਿਸਤਾਨ ਤੋਂ ਉਸਤਾਦ ਅਮਜਦ ਅਲੀ ਖਾਂ ਸਾਹਿਬ ਦੇ ਵਡੇਰੇ ਬੰਗਸ਼ ਖਾਨਦਾਨ ਦੇ ਲੋਕ ਆਏ। ਉਹ ਘੋੜਿਆਂ ਦੇ ਨਾਲ ਰਬਾਬ ਵੀ ਲਿਆਏ ਜੋ ਬਾਦ ਵਿਚ ਬਦਲ ਕੇ ਅਜ ਦੇ ਸਰੋਦ ਸਾਜ਼ ਵਿਚ ਤਬਦੀਲ ਹੋ ਗਈ। ਬੰਗਿਸ਼ ਖਾਨਦਾਨ ਦੀਆਂ ਸੰਗੀਤ ਖੇਤਰ ਵਿਚ ਬਹੁਤ ਧੁੰਮਾਂ ਹਨ ਅਤੇ ਉਸਤਾਦ ਹਾਫ਼ਿਜ਼ ਅਲੀ ਖਾਂ ਸਾਹਿਬ ਦਾ ਨਾਮ ਪਰਮ ਸਤਿਕਾਰ ਅਤੇ ਸ਼ਰਧਾ ਨਾਲ ਲੋਕ ਮਨਾਂ ਵਿਚ ਸਥਾਪਤ ਹੋ ਗਿਆ ਹੈ।

ਉਸਤਾਦ ਅਮਜਦ ਅਲੀ ਹੋਰਾਂ ਇਕ ਤਾਂ ਆਪਣੇ ਪੂਜਯ ਗੁਰੂ ਪਿਤਾ ਜੀ ਦੀ ਪਵਿਤਰ ਯਾਦ ਨੂੰ ਸਮਰਪਿਤ ਇਕ ਐਵਾਰਡ (ਪੁਰਸਕਾਰ) ਸਥਾਪਤ ਕੀਤਾ ਜੋ ਸੰਗੀਤ ਦੀ ਕਿਸੇ ਉਚ ਹਸਤੀ, ਸੰਗੀਤਕਾਰ ਨੂੰ ਦਿਤਾ ਜਾਂਦਾ ਹੈ ਅਤੇ ਦੂਸਰਾ ਆਪਣੀ ਤਿੰਨ ਸੌ ਸਾਲਾ ਪੁਰਾਣੀ ਹਵੇਲੀ ਨੂੰ ਇਕ ਸੰਗੀਤ ਦੇ ਅਜਾਇਬ ਘਰ ਵਿਚ ਬਦਲ ਦਿਤਾ। ਜਿਸ ਦਾ ਨਾਮ ਰੱਖਿਆ ਗਿਆ "ਸਰੋਦ-ਘਰ।" ਇਸ ਸਰੋਦ ਘਰ ਵਿਚ ਸਤਿਕਾਰਤ ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਦੀ ਇਕ ਵੱਡ-ਆਕਾਰੀ ਪ੍ਰਤਿਮਾ ਹੈ। ਇਸ ਦੇ ਵੱਖ ਵੱਖ ਦੋ ਮੰਜ਼ਲੇ ਕਮਰਿਆਂ ਵਿਚ ਬਹੁਤ ਸਾਰੇ ਸੰਗੀਤ ਦ੍ਰਿਸ਼ਾਂ ਨੂੰ ਤਸਵੀਰਾਂ ਵਿਚ ਸਾਂਭਿਆ ਗਿਆ ਹੈ ਅਤੇ ਬਹੁਤ ਪੁਰਾਣੇ ਸਾਜ਼ਾਂ ਦਾ ਸੰਗ੍ਰਹਿ ਕੀਤਾ ਗਿਆ ਹੈ। ਸਾਰਾ ਪ੍ਰਬੰਧ ਇਕ ਟਰੱਸਟ ਦੇ ਅਧੀਨ ਹੈ ਅਤੇ ਇਹ ਸਰੋਦ-ਘਰ ਕੌਮ ਨੂੰ ਸਮਰਪਿਤ ਹੈ। ਸਰੋਦ ਘਰ ਨੇ ਗਵਾਲੀਅਰ ਦੇ ਸੰਗੀਤ ਮਾਹੌਲ ਵਿਚ ਮੁੜ ਨਵੀਂ ਜਾਨ ਪੈਦਾ ਕਰ ਦਿਤੀ ਹੈ ਅਤੇ ਇਥੇ ਸੰਗੀਤ ਸਰਗਰਮੀਆਂ ਵਿਚ ਭਾਰੀ ਤੇਜ਼ੀ ਆਈ ਹੈ। 'ਸਰੋਦ ਘਰ' ਜਿਸ ਸੜਕ ਤੇ ਹੈ ਉਸ ਸੜਕ ਦਾ ਨਾਂਅ ਵੀ ਉਸਤਾਦ ਹਾਫਿਜ਼ ਅਲੀ ਖਾਂ ਮਾਰਗ ਹੈ ਅਤੇ ਇਹ ਘੁੱਗ ਵਸਦੇ ਇਲਾਕੇ ਜੀਵਾਜੀਗੰਜ ਲਸ਼ਕਰ ਵਿਚ ਸਥਿਤ ਹੈ। ਉਸਤਾਦ ਅਮਜਦ ਅਲੀ ਖਾਂ ਸਾਹਿਬ ਨੇ ਸਰੋਦ-ਘਰ ਸਥਾਪਤ ਕਰਕੇ ਆਪਣੇ ਸਨਮਾਨਯੋਗ ਪਿਤਾ ਜੀ ਦੀ ਸਿਮ੍ਰਤੀ ਨੂੰ ਵੀ ਸਥਾਈ ਰੂਪ ਦੇ ਕੇ ਇਕ ਮਿਸਾਲੀ ਸਪੁਤਰ ਦਾ ਫਰਜ਼ ਵੀ ਨਿਭਾਇਆ ਹੈ। ਇਸ ਦੇ ਨਾਲ ਸੰਗੀਤ ਜਗਤ ਨੂੰ ਵੀ ਅਦੁਤੀ ਦੇਣ ਦਿਤੀ ਹੈ, ਸੰਗੀਤ

ਸਾਧਕਾਂ ਨੂੰ ਪ੍ਰੇਰਣਾ ਅਤੇ ਉਤਸ਼ਾਹ ਦੇਣ ਵਾਲੀ।

ਸਤਿਗੁਰੂ ਜੀ ੩ ਨਵੰਬਰ ਸਵੇਰੇ ਹੀ ਦਿੱਲੀ ਤੋਂ ਕਾਰਾਂ ਦੇ ਕਾਫ਼ਲੇ ਰਾਹੀਂ ਚਲ ਪਏ। ਰਸਤੇ ਵਿਚ ਅਨੇਕਾਂ ਥਾਵਾਂ ਤੇ ਚਰਨ ਪਾਉਂਦੇ ਰੂਹਾਂ ਨੂੰ ਤਾਰਦੇ ਆਗਰਾ ਆਦਿਕ ਥਾਵਾਂ ਤੇ ਦਰਸ਼ਨ ਪਿਆਸੀਆਂ ਸੰਗਤਾਂ ਸੇਵਕਾਂ ਨੂੰ ਕਿਰਤਾਰਥ ਕਰਦੇ ਗਵਾਲੀਅਰ ਪਹੁੰਚੇ ਤਾਂ ਇਥੇ ਦੀਵਾਨਾਂ ਤੇ ਸਤਿਸੰਗਤ ਦਾ ਪ੍ਰਵਾਹ ਚਲ ਪਿਆ ਸਮੁੱਚੇ ਮਧ ਪ੍ਰਦੇਸ਼ 'ਚੋਂ ਭਾਰੀ ਗਿਣਤੀ ਵਿਚ ਨਾਮਧਾਰੀ ਸੰਗਤਾਂ ਪੁਜੀਆਂ ਹੋਈਆ ਸਨ। ਸ਼ਾਮ ਦੇ ਦੀਵਾਨ, ਆਸਾ ਦੀ ਵਾਰ ਦੇ ਕੀਰਤਨ ਹੋਏ।

੪ ਨਵੰਬਰ ਨੂੰ ਸਵੇਰੇ ਗਿਆਰਾਂ ਵਜੇ "ਸਰੋਦ ਘਰ" ਵਿਚ ਇਕ ਖਾਸ ਪ੍ਰੋਗਰਾਮ ਸੀ। ਬਹੁਤ ਹੀ ਚੁਣੇ ਹੋਏ ਸੱਦੇ ਪ੍ਰਾਹੁਣਿਆਂ ਵਿਚ ਨਾਮਧਾਰੀ ਕਲਾਕਾਰਾਂ ਦੀ ਵਿਸ਼ੇਸ਼ ਬੈਠਕ ਰੱਖੀ ਗਈ ਸੀ। ਸਰੋਦ ਘਰ ਦੇ ਦਵਾਰ ਤੇ ਉਸਤਾਦ ਅਮਜਦ ਅਲੀ ਸਾਹਿਬ ਨੇ ਸਤਿਗੁਰੂ ਜੀ ਦਾ ਸੁਆਗਤ ਕੀਤਾ। ਗਲ ਵਿਚ ਵੱਡਾ ਤਾਜ਼ੇ ਖੁਸ਼ਬੋਦਾਰ ਫੁੱਲਾਂ ਦਾ ਖੂਬਸੂਰਤ ਹਾਰ ਪਾਇਆ। ਸਤਿਗੁਰੂ ਜੀ ਦੀ ਮੁਸਕਾਨ ਨੇ ਅਤੇ ਖਾਂ ਸਾਹਿਬ ਦੀ ਅਕੀਦਤ ਨੇ ਫੁੱਲਾਂ ਦੀ ਸ਼ੋਭਾ ਹੋਰ ਵੀ ਵਧਾ ਦਿਤੀ। ਫੁੱਲ ਤਾਂ ਹੁੰਦੇ ਹੀ ਖਾਸ ਹਨ ਪਰ ਇਹ ਫੁੱਲ ਨਿਰਸੰਦੇਹ ਵਿਸ਼ੇਸ਼ ਸਨ ਜੋ ਖਾਂ ਸਾਹਿਬ ਉਸਤਾਦ ਅਮਜਦ ਅਲੀ ਜਿਹੇ ਉੱਚ ਕੋਟੀ ਦੇ ਕੋਮਲ ਭਾਵੀ ਕਲਾਕਾਰ ਦੇ ਸੂਖਮ ਹੱਥਾਂ ਦੀ ਛੁਹ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਹੇ ਪਰਮ ਪਾਵਨ ਗਲੇ ਦੀ ਸ਼ੋਭਾ ਬਣੇ। ਇਹ ਫੁੱਲ ਸਤਿਗੁਰੂ ਜੀ ਨੂੰ ਸ਼ੋਭਾ ਦੇ ਰਹੇ ਸਨ ਜਾਂ ਸਤਿਗੁਰੂ ਜੀ ਫੁੱਲਾਂ ਦੀ ਸ਼ੋਭਾ ਵਧਾ ਰਹੇ ਸਨ ਇਹ ਦਸਣਾ ਇਸ ਕਲਮ ਦੀ ਸਮਰਥਾ ਨਹੀਂ। ਬਸ ਅਸੀਂ ਤਾਂ ਦੇਖਦੇ ਹੀ ਰਹਿ ਗਏ।

ਸਤਿਗੁਰੂ ਜੀ ਨੂੰ ਆਸਣ ਤੇ ਸਸ਼ੋਭਿਤ ਕੀਤਾ ਗਿਆ। ਖਾਂ ਸਾਹਿਬ ਅਤੇ ਉਹਨਾਂ ਦੇ ਜੀਵਣ ਸਾਥਣ ਬੀਬੀ ਜੀ, ਸ੍ਰੀਮਤੀ ਸੁਭਾਲਕਸ਼ਮੀ ਜੀ "ਸਰੋਦ ਘਰ" ਵਿਚ ਸਤਿਗੁਰੂ ਜੀ ਦੇ ਆਉਣ ਤੇ ਚਾਅ ਅਤੇ ਪ੍ਰੇਮ ਸਤਿਕਾਰ ਨਾਲ ਲਬਾਲਬ ਸਨ। 'ਸਰੋਦ ਘਰ' ਦਾ ਕੋਨਾ ਕੋਨਾ ਅਤੇ ਫ਼ਰਸ਼ ਜਿਵੇਂ ਇਕ ਪਰਬੀਨ ਕਲਾਕਾਰ ਦੁਆਰਾ ਸਲੀਕੇ ਨਾਲ ਸਜਾਏ ਫੁੱਲਾਂ ਨਾਲ ਸੁਭਾਇਮਾਨ ਸੀ। ਇਸ ਸਜਾਵਟ ਪਿਛੇ ਭਾਰੀ ਮਿਹਨਤ ਅਤੇ ਸ਼ਰਧਾ ਪ੍ਰਤੱਖ ਦਿਸ ਰਹੀ ਸੀ।

ਹੁਣ ਖਾਂ ਸਾਹਿਬ ਨੇ ਸਤਿਗੁਰੂ ਜੀ ਨੂੰ ਸਰੋਦ ਘਰ ਦੇ ਇਕੱਲੇ ਇਕੱਲੇ ਕਮਰੇ ਅਤੇ ਕੋਨੇ ਵਿਚ ਨਾਲ ਲਿਜਾਕੇ ਉਥੇ ਤਰਤੀਬ ਨਾਲ ਸਜਾਈਆਂ ਮਹਾਨ ਕਲਾਕਾਰਾਂ ਅਤੇ ਮਹਾਨ ਸਮਾਗਮਾਂ ਦੀਆਂ ਵਡਮੁਲੀਆਂ ਤਸਵੀਰਾਂ ਅਤੇ ਹੋਰ ਕਲਾ ਕ੍ਰਿਤੀਆਂ ਦਿਖਾਈਆ। ਨਾਲ ਹੀ ਬਹੁਤ ਸਾਰੇ ਪੁਰਾਤਨ ਅਤੇ ਖਾਨਦਾਨੀ ਸਾਜ਼ਾਂ ਦੇ ਸੰਗ੍ਰਹਿ ਨੂੰ ਦਿਖਾਇਆ। ਇਹ ਸਾਰਾ ਕੁਝ ਸੰਗੀਤ ਦੇ ਇਕ ਵਿਸ਼ੇਸ਼ ਦੌਰ ਦੇ ਇਤਿਹਾਸ ਨੂੰ ਰੂਪਮਾਨ ਕਰਦਾ ਸੀ। ਇਹਨਾਂ ਤਸਵੀਰਾਂ ਦੀ ਯਾਤਰਾ ਕਰਦਿਆਂ ਭਾਰਤੀ ਸੰਗੀਤ ਇਤਿਹਾਸ ਦੇ ਅਤਿ ਦੁਰਲੱਭ ਦ੍ਰਿਸ਼ ਉਜਾਗਰ ਹੋ ਗਏ। ਮਨ ਤੇ ਕਲਾ, ਪ੍ਰੇਮ ਸ਼ਾਂਤੀ ਅਤੇ ਰਸ ਦਾ ਪ੍ਰਭਾਵ ਪੈਂਦਾ ਸੀ।

ਹੁਣ ਸੰਗੀਤ ਸਭਾ ਆਰੰਭ ਹੋਈ। ਸਭਾ ਨੂੰ ਸਭ ਤੋਂ ਪਹਿਲਾਂ ਭੂਮਿਕਾ ਰੂਪ ਵਿਚ ਸ੍ਰੀ ਵਿਸ਼ਵਨਾਥ ਮਿਤਲ ਜੀ ਨੇ ਸੰਬੋਧਨ ਕੀਤਾ।

ਉਹਨਾਂ ਕਿਹਾ ਕਿ ਇਸ ਸਰੋਦ ਘਰ ਵਿਚ ਸਤਿਗੁਰੂ ਜੀ ਦਾ ਅਭਿਨੰਦਨ ਕਰਦੇ ਹਾਂ। ਸਤਿਗੁਰੂ ਜੀ ਐਸੇ ਸੰਤ ਹਨ ਜਿਨ੍ਹਾਂ ਸਦਾ ਸੰਗੀਤ ਨੂੰ ਪ੍ਰੋਤਸਾਹਨ ਦਿਤਾ ਹੈ। ਉਹ ਸਵੈਮ ਹੀ ਸੰਗੀਤ ਹਨ। ਉਹਨਾਂ ਦੇ ਪਵਿਤਰ ਚਰਨਾਂ ਨਾਲ ਇਹ ਸਰੋਦ ਘਰ ਪਵਿਤਰ ਹੋਇਆ ਹੈ। ਇਸ ਹਵੇਲੀ ਦਾ ਤਿੰਨ ਸੌ ਸਾਲ ਦਾ ਇਤਿਹਾਸ ਦਸਦਿਆਂ ਉਹਨਾਂ ਨੇ ਉਸਤਾਦ ਨੰਨੇ ਖਾਂ ਸਾਹਿਬ, ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ, ਉਸਤਾਦ ਅਮਜਦ ਅਲੀ ਖਾਂ ਸਾਹਿਬ ਦਾ ਨਾਂਅ ਸਤਿਕਾਰ ਨਾਲ ਲਿਆ ਜਿਨ੍ਹਾਂ ਦੀਆਂ ਸੰਗੀਤ ਲਹਿਰੀਆਂ ਨਾਲ ਇਹ ਘਰ ਗੁੰਜਾਇਮਾਨ ਹੁੰਦਾ ਰਿਹਾ। ਉਸਤਾਦ ਨੰਨੇ ਖਾਂ ਸਾਹਿਬ ਨਾਲ ਤਿੰਨ ਤਿੰਨ ਤਬਲੀਏ ਬੈਠਦੇ ਖਾਂ ਸਾਹਿਬ ਫਿਰ ਵੀ ਭਾਰੂ ਰਹਿੰਦੇ। ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਨੂੰ ਭਾਰਤ ਸਰਕਾਰ ਨੇ ਪਦਮ ਵਿਭੂਸ਼ਨ ਦੀ ਮਹਾਨ ਪਦਵੀ ਨਾਲ ਨਿਵਾਜਿਆ।

ਮਿਤਲ ਸਾਹਿਬ ਨੇ ਕਿਹਾ ਕਿ "ਯਹ ਸਰੋਦ ਘਰ ਯਹਾਂ ਆਪ ਬੈਠੇ ਹੈਂ ਮਾਸੂਮ ਅਲੀ ਖਾਂ ਸਾਹਿਬ ਦੀ ਬਚਪਨ ਦੀ ਕਿਲਕਾਰੀਓਂ ਸੇ ਗੂੰਜਾ ਹੈ। (ਮਾਸੂਮ ਅਲੀ ਉਸਤਾਦ ਅਮਜਦ ਅਲੀ ਸਾਹਿਬ ਦਾ ਬਚਪਨ ਦਾ ਨਾਮ ਹੈ)। ਉਸਤਾਦ ਅਮਜਦ ਅਲੀ ਅੱਜ ਨਾ ਕੇਵਲ ਗਵਾਲੀਅਰ ਕੇ ਲੀਏ, ਕੇਵਲ ਭਾਰਤ ਕੇ ਲੀਏ, ਬਲਕਿ ਸੰਪੂਰਨ ਵਿਸ਼ਵ ਕੇ ਲੀਏ ਏਕ ਵਿਭੂਤੀ ਹੈ, ਸੰਗੀਤਕ ਮਹਾਂਰਥੀ ਹੈਂ ਐਸਾ ਗੌਰਵ ਉਨਹੋਂ ਨੇ ਇਸ ਗਵਾਲੀਅਰ ਕੋ ਪ੍ਰਦਾਨ ਕੀਆ ਹੈ।"

ਉਹਨਾਂ ਕਿਹਾ ਕਿ ਸਰੋਦ ਘਰ ਦੇ ਪੱਥਰ ਪੱਥਰ ਚੋਂ ਸਰੋਦ ਦੀ ਆਵਾਜ਼ ਆਉਂਦੀ ਹੈ। ਇਸ ਸਰੋਦ ਘਰ ਨੂੰ ਜੋ ਰੂਪ ਦਿਤਾ ਗਿਆ ਹੈ ਇਹ ਇਕ ਪਿਤਾ ਵਾਸਤੇ ਪੁਤਰ ਨਾਲੋਂ ਜ਼ਿਆਦਾ ਇਕ ਸ਼ਿਸ਼ ਵਲੋਂ ਆਪਣੇ ਗੁਰੂ ਨੂੰ ਇਕ ਗੁਰੂ ਦਖਸ਼ਣਾ ਦੇ ਰੂਪ

ਵਿਚ ਭੇਟ ਹੈ।

ਉਹਨਾਂ ਸ੍ਰੀਮਤੀ ਖਾਂ ਸਾਹਿਬ ਬੀਬੀ ਸੁਭਾਲਕਸ਼ਮੀ ਜੀ ਬਾਰੇ ਵੀ ਭਾਵ ਭਿੰਨੇ ਸ਼ਬਦ ਕਹੇ ਕਿ "ਭਾਬੀ ਜੀ ਗਵਾਲੀਅਰ ਕੀ ਬਹੂ ਹੈਂ, ਇਸ ਸਰੋਦ ਘਰ ਕੀ ਬਹੂ ਹੈਂ। ਉਨਹੋਂ ਨੇ ਸੰਪੂਰਣ ਜੀਵਨ ਸੰਗੀਤ ਕੇ ਲੀਏ ਸਮਰਪਤ ਕੀਆ ਹੈ। ਸਵੈਮ ਨ੍ਰਿਤਆਂਗਣਾਹੈਂ ਲੇਕਿਨ ਆਪਣੇ ਖਸ਼ੇਤਰ ਮੇਂ ਆਗੇ ਨਾ ਬੜ੍ਹ ਕਰ ਆਪਣੇ ਮਹਾਨ ਪਤੀ ਕੀ ਮਹਾਨਤਾ ਕੋ ਬੜ੍ਹਾਣੇ ਕੇ ਲੀਏ ਔਰ ਆਪਣੇ ਪੁਤਰੋਂ ਕੋ ਸੰਗੀਤ ਕਾ ਉਪਹਾਰ ਦੇ ਕਰ ਅਛੇ ਸੰਗੀਤੱਗਯ ਕੇ ਰੂਪ ਮੇਂ ਤਿਆਰ ਕੀਆ ਹੈ....."

ਉਸਤਾਦ ਅਮਜਦ ਅਲੀ ਖਾਂ ਸਾਹਿਬ ਨੇ ਵੀ ਇਕ ਛੋਟੀ ਜਿਹੀ ਪਰ ਅਹਿਮ ਸਭਾ ਨੂੰ ਭਾਵਪੂਰਨ ਸ਼ਬਦਾਂ ਵਿਚ ਸੰਬੋਧਨ ਕੀਤਾ। ਉਹਨਾਂ ਸਤਿਗੁਰੂ ਜੀ ਅਤੇ ਸ੍ਰੋਤਿਆਂ ਦਾ ਸੁਆਗਤ ਕਰਦਿਆਂ ਕਿਹਾ:

"ਹਮਾਰੇ ਪਿਤਾ ਜੀ ਹਮੇਸ਼ਾ ਕਹਿਤੇ ਥੇ ਕਿ ਸ਼ਾਸਤਰੀ ਸੰਗੀਤ ਕੀ ਸੇਵਾ ਹਰ ਇਨਸਾਨ ਨਹੀਂ ਕਰ ਸਕਤਾ.....

ਯਾ ਤੋ ਇਸੇ ਕਰਨੇ ਵਾਲੇ ਬਾਦਸ਼ਾਹ ਹੋਂ ਯਾ ਫ਼ਕੀਰ ਹੋਂ। ਬਾਦਸ਼ਾਹ ਔਰ ਫ਼ਕੀਰ ਕੇ ਬੀਚ ਵਾਲੇ ਕਾ ਯਹ ਕਾਮ ਨਹੀਂ ....।

ਆਜ ਫ਼ਕੀਰੋਂ ਕੀ ਇਸ ਝੌਂਪੜੀ ਮੇਂ ਬਾਦਸ਼ਾਹ ਪਧਾਰੇ ਹੈਂ।

ਆਪ ਏਕ ਐਸੀ ਰੌਸ਼ਨੀ ਹੈਂ ਜੋ ਪੂਰੇ ਹਿੰਦੁਸਤਾਨ ਕੋ ਰਾਸਤਾ ਦਿਖਾ ਰਹੇ ਹੈਂ ਸਿਖਾ ਰਹੇ ਹੈਂ ਕਿ ਸ਼ਾਸਤਰੀ ਸੰਗੀਤ ਕਿਆ ਹੈ, ਇਸ ਕੀ ਕੈਸੀ ਉਪਾਸਨਾ ਕਰਨੀ ਚਾਹੀਏ।

ਆਜ ਹਿੰਦੁਸਤਾਨ ਕਾ ਹਰ ਤਰਹ ਕਾ ਸੰਗੀਤਕਾਰ ਸਤਿਗੁਰੂ ਜੀ ਸੇ ਜੁੜਾ ਹੂਆ ਹੈ। ਉਨਹੋਂ ਨੇ ਆਪਣੇ ਸ਼ਿਸ਼ੋਂ ਕੋ ਹਰ ਕਲਾਕਾਰ ਕੇ ਪਾਸ ਭੇਜਾ ਹੈ, ਸੰਗੀਤ ਕੀ ਪ੍ਰਾਪਤੀ ਕੇ ਲੀਏ ਸੰਗੀਤ ਸੀਖਣੇ ਕੇ ਲੀਏ। ਔਰ ਸਭ ਸੇ ਬੜੀ ਬਾਤ ਯਹ ਹੈ ਕਿ ਆਜ ਦੇਸ਼ ਕਾ ਕੋਈ ਭੀ ਸੰਗੀਤਕਾਰ ਜਬ ਵਹੁ ਪ੍ਰੇਸ਼ਾਨੀ ਮੇਂ ਆਤਾ ਹੈ ਸਤਿਗੁਰੂ ਜੀ ਕਾ ਦਰਵਾਜ਼ਾ ਖਟਖਟਾਤਾ ਹੈ ਔਰ ਜੋ ਭੀ ਉਸ ਕੀ ਤਕਲੀਫ਼ ਹੋ ਵਹੁ ਦੂਰ ਹੋ ਜਾਤੀ ਹੈ। ਦਵਾ ਭੀ ਹੈ ਔਰ ਦੁਆ ਭੀ ਦੋਨੋਂ ਚੀਜ਼ੇ ਹੈਂ।

ਆਜ ਹਮ ਸਭ ਲੋਗ ਇਕੱਠੇ ਹੂਏ ਹੈਂ ਸਤਿਗੁਰੂ ਜੀ ਕੇ ਸੁਆਗਤ ਕੇ ਲੀਏ। ਵਹੁ ਮਾਰਗ ਦਰਸ਼ਨ ਕਰ ਰਹੇ ਹੈਂ ਸੰਗੀਤ ਕਾ। ਵਹੁ ਸਭ ਧਰੁਪਦ ਧਮਾਰ ਬਹੁਤ ਪੁਰਾਣੀ ਚੀਜ਼ੇਂ ਕੁਛ ਨਏ ਤਾਲ ਕੰਪੋਜ਼ ਕਰ ਰਹੇ ਹੈ, ਜੋ ਹਮ ਲੋਗੋਂ ਕੇ ਭੀ ਬਸ ਕੇ ਬਾਹਰ ਕੀ ਬਾਤ ਹੈ—ਸਵਾ ਚੌਦਾਂ, ਪੌਣੇ ਚੌਦਾਂ ਆਦਿ......

ਔਰ ਏਕ ਨਏ ਸਾਜ਼ ਕਾ ਏਜਾਦ ਕੀਆ ਹੈ ਵਹੁ ਆਪ ਦੇਖੇਂਗੇ। ਮੈਂ ਸੋਚ ਭੀ ਨਹੀਂ ਸਕਤਾ ਥਾ ਕਿ ਯਹ ਸਾਜ਼ ਐਸੇ ਭੀ ਬਜ ਸਕਤਾ ਹੈ। ਆਪ ਸਭ ਲੋਗ ਦੇਖੇਂਗੇ। ਆਪਣੇ ਬੜੀ ਕ੍ਰਿਪਾ ਦੀ ਯਹਾਂ ਪਧਾਰ ਕੇ।"

ਸੰਗੀਤ ਚਰਚਾ ਅਤੇ ਸੁਆਗਤ ਦੇ ਬਾਦ ਅਮਲੀ ਰੂਪ ਵਿਚ ਸੰਗੀਤ ਸਭਾ ਆਰੰਭ ਹੋਈ। ਸਭ ਤੋਂ ਪਹਿਲਾਂ ਤਬਲਾ ਵਾਦਨ ਹੋਇਆ ਤਬਲੇ ਤੇ ਤਿੰਨ ਤਾਲ ਵਿਚ ਪੇਸ਼ਕਾਰ, ਬੋਲ ਬਾਂਟ, ਥਿਰਕਣਾਂ, ਤਿਹਾਈਆਂ ਰੇਲੇ ਸ਼ੁਰੂ ਹੋ ਗਏ। ਐਸਾ ਤਬਲਾ ਜਿਸ ਤੇ ਸਭ ਝੂਮ ਉਠੇ। ਇਹ ਤਬਲਾ ਹੋਰ ਕੋਈ ਨਹੀਂ ਬਲਵੰਤ ਸਿੰਘ ਵਜਾ ਰਿਹਾ ਸੀ। ਬਲਵੰਤ ਸਿੰਘ ਗਾਇਣ, ਸਿਤਾਰ, ਸੰਤੂਰ, ਦਿਲਰੁਬਾ ਸਾਜ਼ਾਂ ਤੇ ਇਕੋ ਜਿਹੀ ਮੁਹਾਰਤ ਰਖਦਾ ਹੈ ਅਤੇ ਅੱਜ ਤਬਲੇ ਉਪਰ ਪਰਬੀਨ ਕਲਾਕਾਰ ਵਾਂਗ ਅਧਿਕਾਰ ਸਹਿਤ ਵਾਦਨ ਕੀਤਾ। ਪੁਛਿਆ, ਭਈ ਤਬਲਾ ਵਾਦਨ ਕਿਥੋਂ ਸਿਖਿਆ? ਜਵਾਬ ਸੀ, ਸ੍ਰੀ ਰਾਜੇਸ਼ ਕੁਮਾਰ ਮਾਲਵੀਆ ਜੀ ਤੋਂ ਅਤੇ ਸੁਖਵਿੰਦਰ ਸਿੰਘ ਪਿੰਕੀ ਭਾਅਜੀ ਤੋਂ। ਹਰ ਪਾਸੇ ਵਾਹਵਾ ਅਤੇ ਤਾਲੀਆਂ ਦੀ ਗੜਗੜਾਹਟ ਹੀ ਸੀ।

ਫੇਰ ਬੰਦਸ਼ਾਂ ਦਾ ਗਾਇਣ ਸ਼ੁਰੂ ਹੋਇਆ ਸਤਿਗੁਰੂ ਜੀ ਨਾਲੋ ਨਾਲ ਇਹਨਾਂ ਬਾਰੇ ਜਾਣਕਾਰੀ ਵੀ ਦਈ ਜਾ ਰਹੇ ਸਨ। ਬਹੁਤ ਸਾਰੇ ਰਾਗਾਂ ਦੀਆਂ ਬੰਦਸ਼ਾਂ ਬਹੁਤ ਸਾਰੇ ਤਾਲ ਅਤੇ ਖੰਡ ਮਾਤਰਾਵਾਂ ਵਾਲੇ ਤਾਲਾਂ ਵਿਚ ਵੀ ਤਾਨਾਂ ਅਤੇ ਤਿਹਾਈਆਂ ਦੀ ਜੜਤ ਬਦੋ ਬਦੀ ਸ੍ਰੋਤਿਆਂ ਨੂੰ ਵਾਹ ਵਾਹ ਕਹਿਣ ਲਈ ਪ੍ਰੇਰਦੀ ਸੀ। ਖਾਸ ਕਰ ਕੇ ਗਵਾਲੀਅਰ ਵਾਸੀਆਂ ਵਾਸਤੇ ਇਕ ਅਚੰਭੇ ਵਾਲੀ ਸੁਗਾਤ ਸੀ।

ਇਸ ਸਭਾ ਵਿਚ ਭਾਗ ਲੈਣ ਵਾਲੇ ਸਨ ਉਸਤਾਦ ਹਰਭਜਨ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਬਲਵੰਤ ਸਿੰਘ, ਹਰਬੰਸ ਸਿੰਘ ਘੁਲਾ, ਹਰਪ੍ਰੀਤ ਸਿੰਘ ਸੋਨੂੰ (ਤਬਲਾ), ਸੁਖਦੇਵ ਸਿੰਘ ਭੈਣੀ ਸਾਹਿਬ (ਤਬਲਾ) ਹਰਜਿੰਦਰ ਸਿੰਘ ਆਦਿ। ਜਦੋਂ ਸੁਖਦੇਵ ਸਿੰਘ ਨੇ ਧਾਮੇ ਵਾਲੇ ਪੁੜੇ ਨਾਲ ਪਖਾਵਜ ਅੰਗ ਦਾ ਵਾਦਨ ਕੀਤਾ ਤਾਂ ਉਸਤਾਦ ਅਮਜਦ ਅਲੀ ਹੋਰਾਂ ਪਰਸਿਧ ਤਬਲਾ ਵਾਦਕ ਉਸਤਾਦ ਸ਼ਫਾਤ ਅਹਿਮਦ ਖਾਂ ਨੂੰ ਇਸ਼ਾਰਾ ਕੀਤਾ ਕਿ ਉਹ ਧਿਆਨ ਨਾਲ ਇਸ ਨੂੰ ਸੁਨਣ। ਸੋ ਉਹਨਾਂ ਗਹੁ ਨਾਲ ਤਬਲਾ ਸੁਣਿਆ ਅਤੇ ਦਾਦ ਦਿਤੀ।

ਗਾਇਣ ਦਾ ਪ੍ਰੋਗਰਾਮ ਵਾਹਵਾ ਚਿਰ ਚਲਿਆ ਅਤੇ ਫੇਰ ਜਗ੍ਹਾ ਖਾਲੀ ਕਰਕੇ ਪ੍ਰੋਗਰਾਮ ਹੋਇਆ। ਨਾਲ ਦੇ ਕਮਰੇ ਵਿਚੋਂ ਚਾਰ ਵਿਅਕਤੀ ਇਕ ਵੱਡੀ ਸਾਰੀ ਲੱਕੜ ਦੀ ਚੌਕੀ ਚੁੱਕ ਕੇ

ਲਿਆਏ ਜਿਦ੍ਹੇ ਉਤੇ ਪਤਲੇ ਪਤਲੇ ਕੱਚ ਦੇ ਗਲਾਸ ਸਨ ਅਤੇ ਉਹਨਾਂ ਵਿਚ ਪਾਣੀ ਭਰਿਆ ਹੋਇਆ ਸੀ। ਇਸ ਸਾਰੇ ਸਿਲਸਿਲੇ ਨੂੰ ਫਰਸ਼ ਤੇ ਟਿੱਕਾ ਦਿਤਾ ਗਿਆ। ਨਵੇਂ ਸਾਜ਼ ਨੂੰ ਸਭ ਨੇ ਖੜੇ ਹੋ ਕੇ ਵੇਖਿਆ। ਜਲਤਰੰਗ ਤਾਂ ਬਹੁਤ ਸਾਰਿਆਂ ਵੇਖਿਆ ਹੈ ਜਿਸ ਵਿਚ ਥੋਹੜੇ ਬਹੁਤੇ ਪਾਣੀ ਨਾਲ ਭਰ ਕੇ ਸੁਰ ਕਰ ਕੇ ਰਖੀਆਂ ਪਿਆਲੀਆਂ ਤੇ ਸੋਟੀ ਮਾਰ ਕੇ ਵਜਾਇਆ ਜਾਂਦਾ ਹੈ। ਇਸ ਨਵੇਂ ਸਾਜ਼ ਨੇ ਵੱਜਣਾ ਸੀ ਸ਼ਾਇਦ ਜਲ ਤਰੰਗ ਵਾਂਗ। ਪਰ ਜਦੋਂ ਇਸ ਦੇ ਵਾਦਕ ਨੇ ਕੇਵਲ ਹੱਥ ਦੇ ਅੰਗੂਠਿਆਂ ਨੂੰ ਨਾਜ਼ੁਕ ਗਲਾਸਾਂ ਉਪਰ ਕੇਵਲ ਰਗੜ ਰਗੜ ਕੇ ਸੁਰਾਂ ਕੱਢੀਆਂ ਤਾਂ ਸਭ ਅਚੰਭਿਤ ਹੋ ਗਏ। ਦਰਅਸਲ ਪਤਾ ਹੀ ਨਹੀਂ ਸੀ ਲਗਦਾ ਕਿ ਸਾਜ਼ ਵਜਾਇਆ ਜਾ ਰਿਹਾ ਹੈ ਜਾਂ ਆਪ ਵਜ ਰਿਹਾ। ਕਦੀ ਲਗੇ ਕਿ ਬੰਸਰੀ ਵਰਗੀ ਧੁਨ ਹੈ ਕਦੇ ਵਾਇਲਨ ਦਾ ਵੀ ਭੁਲੇਗਾ ਲਗੇ। ਜਲ ਤਰੰਗ ਦੇ ਉਲਟ ਇਸ ਵਿਚ ਮੀਂਡ ਅਤੇ ਸੁਰਾਂ ਦੀ ਘਸੀਟ ਵੀ ਸੀ। ਨਜ਼ਾਕਤ ਨਾਲ ਭਰੇ ਸਾਜ਼ ਉਤੇ ਕਲਾਕਾਰ ਨੇ ਪਹਿਲਾ ਸਰਗਮ ਵਜਾਈ ਫੇਰ ਦੂਗਣ ਵਿਚ ਅਲੰਕਾਰ ਵਜਾਏ। ਕਲਾਕਾਰ ਕੋਈ ਹੋਰ ਨਹੀਂ ਸੀ ਸਤਿਗੁਰੂ ਜੀ ਦਾ ਅਤਿ ਪਿਆਰਾ ਹਰਫ਼ਨ ਮੌਲਾ ਕਲਾਕਾਰ ਬਲਵੰਤ ਸਿੰਘ ਹੀ ਸੀ। ਤਬਲੇ ਦੀ ਹਲਕੀ ਜਿਹੀ ਸੰਗਤ ਨਾਲ ਰਾਗ ਭੂਪਾਲੀ ਅਤੇ ਖਮਾਜ ਵਿਚ ਬੰਦਸ਼ਾਂ ਅਤੇ ਗਤਾਂ ਤਾਨਾਂ ਤਿਹਾਈਆਂ ਵਜਾਈਆਂ ਗਈਆਂ। ਇਹ ਸਾਜ਼ ਅਸਾਂ ਬਹੁਤਿਆਂ ਨੇ ਪਹਿਲੀ ਵਾਰ ਹੀ ਵੇਖਿਆ ਸੀ।

ਉਸਤਾਦ ਅਮਜਦ ਅਲੀ ਖਾਂ ਸਾਹਿਬ ਜੀ ਦਾ ਕਥਨ ਸੀ "ਅੰਗੂਠੇ ਕੇ ਜ਼ਰੀਏ ਐਸੀ ਆਵਾਜ਼ ਨਿਕਾਲਣਾ ਬਹੁਤ ਮੁਸ਼ਕਲ ਬਾਤ ਹੈ" ਫੇਰ ਉਹਨਾਂ ਸਤਿਗੁਰੂ ਜੀ ਨੂੰ ਸੰਬੋਧਨ ਹੋ ਕੇ ਕਿਹਾ ਆਪ ਜਿਸ ਕੋ ਚਾਹੇਂ ਸਾਜ਼ ਬਣਾ ਦੇਂ।

ਖਾਂ ਸਾਹਿਬ ਨੇ ਆਏ ਸਰੋਤਿਆਂ ਨੂੰ ਮੁਖਾਤਬ ਹੋ ਕੇ ਕਿਹਾ, "ਇਸ ਸਾਜ਼ ਕੋ ਆਪ ਸਭ ਨੇ ਦੇਖ ਲੀਆ ਹੈ। ਹਮ ਸਭ ਨੇ ਜਲ ਤਰੰਗ ਦੇਖਾ ਹੈ, ਸੰਤੂਰ ਦੇਖਾ ਹੈ ਔਰ ਸੁਨਾ ਹੈ ਲੇਕਿਨ ਯਹ ਜੋ ਇਨ ਗਲਾਸੋਂ ਸੇ ਐਸੇ ਸੁਰ ਨਿਕਲ ਸਕਤੇ ਹੈਂ ਯਹ ਸਿਰਫ਼ ਦੁਆ ਸੇ ਹੀ ਹੋ ਸਕਤਾ ਹੈ। ਸਤਿਗੁਰੂ ਮਹਾਰਾਜ ਕੀ ਕ੍ਰਿਪਾ ਸੇ ਸਰੋਦ ਘਰ ਮੇਂ ਆਜ ਇਸ ਕੇ ਲੀਏ ਮੇਰੇ ਦਿਮਾਗ਼ ਮੇਂ ਏਕ ਨਾਮ ਆਇਆ ਹੈ। ਉਨ ਕੀ ਇਜਾਜ਼ਤ ਸੇ ਮੈਨੇ ਇਸ ਕੋ "ਨਾਮਧਾਰੀ ਤਰੰਗ" ਕਹਾ ਹੈ।

ਤਾਲੀਆਂ ਦੀ ਗੜਗੜਾਹਟ ਵਿਚ ਪ੍ਰੋਗਰਾਮ ਸਮਾਪਤ ਹੋਇਆ ਸਤਿਗੁਰੂ ਜੀ ਨੂੰ ਵਧਾਈਆਂ ਮਿਲ ਰਹੀਆਂ ਸਨ ਪ੍ਰਸੰਸਾ ਹੋ ਰਹੀ ਸੀ। ਤਸਵੀਰਾਂ ਖਿਚੀਆਂ ਜਾ ਰਹੀਆਂ ਸਨ। ਮਠਿਆਈ ਵੰਡੀ ਜਾ ਰਹੀ ਸੀ। ਇਕ ਬਹੁਤ ਸ਼ਾਨਦਾਰ ਜਸ਼ਨ ਦਾਂ ਮਾਹੌਲ ਸੀ। ਨਵੰਬਰ ਦੀ ਮਿਸੀ ਮਿਸੀ ਠੰਡ ਅਤੇ ਧੁੱਪ ਵਿਚ ਸਾਰਾ ਬਾਜ਼ਾਰ ਹੀ ਇਕ ਮੇਲੇ ਦਾ ਮਾਹੌਲ ਵਾਂਗ ਲਗਦਾ ਸੀ ਅਤੇ ਸਤਿਗੁਰੂ ਜੀ ਦਾ ਕਾਰਾਂ ਦਾ ਕਾਰਵਾਂ ਲਸ਼ਕਰ ਦੇ ਬਾਜ਼ਾਰਾਂ ਵਿਚੋਂ ਇਕ ਲਸ਼ਕਰ ਵਾਂਗ ਵਾਪਸ ਡੇਰੇ ਜਾ ਰਿਹਾ ਸੀ।

## ਮੁੱਖ ਸਮਾਗਮ

ਸ਼ਾਮ ਨੂੰ ਗਜ ਰਾਜਾ ਮੈਡੀਕਲ ਕਾਲਜ ਆਡੀਟੋਰੀਅਮ ਵਿਚ ਮੁਖ ਸਮਾਗਮ ਸੀ ਕੋਈ ਹਜ਼ਾਰ ਕੁ ਦਰਸ਼ਕਾਂ ਵਾਸਤੇ ਬਣੇ ਆਡੀਟੋਰੀਅਮ ਦੀਆਂ ਸਾਰੀਆਂ ਸੀਟਾਂ ਭਰੀਆਂ ਪਈਆਂ ਸਨ। ਸਾਰੇ ਹਾਲ ਨੂੰ ਬਿਜਲੀ ਦੇ ਬਲਬਾਂ ਦੀਆਂ ਜਗਦੀਆਂ ਖ਼ੂਬਸੂਰਤ ਲੜੀਆਂ ਨਾਲ ਸ਼ਿੰਗਾਰਿਆ ਗਿਆ ਸੀ। ਸਟੇਜ ਉਤੇ ਖ਼ੁਸ਼ਬੋਦਾਰ ਫੁੱਲਾਂ ਦੀਆਂ ਲੜੀਆਂ ਇਕ ਸਲੀਕੇ ਨਾਲ ਲਟਕਾਈਆਂ ਗਈਆਂ ਸਨ। ਸਟੇਜ ਉਤੇ ਦੋ ਹੋਰ ਉਭਰਵੇਂ ਮੰਚ ਬਣੇ ਹੋਏ ਸਨ। ਵਿਚਕਾਰ ਹਿੰਦੀ ਵਿਚ ਕੱਪੜੇ ਦੇ ਮਾਟੇ ਤੇ ਇਹ ਸ਼ਬਦ ਲਿਖੇ ਹੋਏ ਸਨ :

ਸੰਗੀਤ ਮਨੀਸ਼ੀ ਪਰਮ ਪੂਜਯ
ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਮਹਾਰਾਜ
ਸਨਮਾਨ ਸੰਗੀਤਾਂਜਲੀ
ਸਰੋਦ ਘਰ 4-ਨਵੰਬਰ 1999.

ਸਤਿਗੁਰੂ ਜੀ ਹਾਲ ਵਿਚ ਪਧਾਰੇ ਤਾਂ ਖਾਂ ਸਾਹਿਬ ਅਮਜਦ ਅਲੀ ਅਤੇ ਉਹਨਾਂ ਦੇ ਘਰੋਂ ਸ੍ਰੀਮਤੀ ਸ਼ੁਭਾਲਕਸ਼ਮੀ ਅਤੇ ਟਰੱਸਟ ਦੇ ਹੋਰ ਮੈਂਬਰਾਂ ਨੇ ਆਪ ਜੀ ਨੂੰ ਆਦਰ ਪੂਰਬਕ ਸਭ ਤੋਂ ਮੂਹਰਲੀ ਕਤਾਰ ਵਿਚ ਆਪ ਵਾਸਤੇ ਰਾਖਵੀਂ ਸੀਟ ਤੇ ਬੈਠਾਇਆ। ਜਾਨੇ ਮਾਨੇ ਸੰਗੀਤਕਾਰ, ਪ੍ਰਤਿਸ਼ਟਤ ਹਸਤੀਆਂ ਜੱਜ ਸਾਹਿਬਾਨ ਇਸ ਕਤਾਰ ਵਿਚ ਬੈਠੇ ਸਨ। ਲਾਈਟਾਂ ਦੀ ਘੱਟ ਰੋਸ਼ਨੀ ਵਿਚ ਸਰਸਵਤੀ ਬੰਦਨਾਂ ਸੁਰੀਲੀਆਂ ਸੁਰਾਂ ਵਿਚ ਉਚਾਰਨ ਕੀਤੀ ਗਈ। ਭੂਮਿਕਾ ਵਲੋਂ ਸਟੇਜ ਸੰਚਾਲਕ ਸ੍ਰੀ ਮਿਤਲ ਸਾਹਿਬ ਨੇ ਕੁਝ ਸ਼ਬਦ ਕਹੇ, "ਦੀਪਾਵਲੀ ਕੇ ਪਾਵਨ ਜੋਤੀ ਪੁਰਬ ਕੇ ਅਵਸਰ ਪਰ ਸੰਤ ਕਬੀਰ ਕੀ ਛੇ ਸੌਵੀਂ ਜਯੰਤੀ ਕੇ ਵਰਸ਼ ਮੇਂ ਏਕ ਸੰਤ ਪਰਮ ਪੂਜਯ ਸਤਿਗੁਰੂ ਜਗਜੀਤ ਸਿੰਘ ਜੀ ਕਾ ਆਜ ਹਮ ਸਨਮਾਨ ਕਰ ਰਹੇ ਹਾਂ। ਇਸ ਸਨਮਾਨ ਸਮਾਰੋਹ ਕਾ ਉਦਘਾਟਨ ਭੀ ਸਤਿਗੁਰੂ ਜੀ ਕੇ ਕਰ ਕਮਲੋਂ ਸੇ ਜਯੋਤੀ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਭਿਨੰਦਨ



੪ ਨਵੰਬਰ ੧੯੯੯ ਨੂੰ ਗਵਾਲੀਅਰ ਵਿਖੇ ਉਸਤਾਦ ਹਾਫ਼ਿਜ਼ ਅਲੀ ਮੈਮੋਰੀਅਲ ਐਵਾਰਡ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਨਮਾਨਿਤ ਕੀਤਾ ਗਿਆ। ਤਸਵੀਰ ਵਿਚ ਉਸਤਾਦ ਹਾਫ਼ਿਜ਼ ਅਲੀ ਮੈਮੋਰੀਅਲ ਟਰੱਸਟ ਦੇ ਚੇਅਰਮੈਨ ਪ੍ਰਸਿੱਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖਾਂ ਅਤੇ ਸ੍ਰੀਮਤੀ ਖਾਂ ਸਾਹਿਬ ਬੀਬੀ ਸੁਭਾ ਲਕਸ਼ਮੀ, ਮੈਨੇਜਿੰਗ ਟਰਸੱਟੀ, ਸ੍ਰੀ ਸਤਿਗੁਰੂ ਜੀ ਨੂੰ ਸਨਮਾਨ ਪੱਤਰ ਭੇਟ ਕਰਦੇ ਹੋਏ।




ਸਤਿਗੁਰੂ ਜੀ ਨੂੰ ਉਸਤਾਦ ਹਾਫ਼ਿਜ਼ ਅਲੀ ਐਵਾਰਡ ਭੇਟ ਕਰਦੇ ਹੋਏ ਉਸਤਾਦ ਅਮਜਦ ਅਲੀ ਖਾਂ ਸਾਹਿਬ ਅਤੇ ਸ੍ਰੀਮਤੀ ਖਾਂ ਸਾਹਿਬ ਬੀਬੀ ਸੁਭਾ ਲਕਸ਼ਮੀ। ਨਾਲ ਖੜੇ ਹਨ ਸ. ਗੁਰਦੇਵ ਸਿੰਘ ਅਤੇ ਉਸਤਾਦ ਹਰਭਜਨ ਸਿੰਘ, ਮਹਿੰਦਰ ਸਿੰਘ ਪੂਰਬਾ ਤੇ ਸੂਬਾ ਸਰਬਜੀਤ ਸਿੰਘ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਭਿਨੰਦਨ

ਸਤਿਗੁਰੂ ਜੀ ਨੂੰ ਸਰੋਦ ਘਰ ਗਵਾਲੀਅਰ ਵਿਚ ਲਗੀ ਸੰਗੀਤਕਾਰਾਂ ਅਤੇ ਸੰਮੇਲਨਾਂ ਦੀ ਚਿਤਰ ਪ੍ਰਦਰਸ਼ਨੀ ਦਿਖਾਉਂਦੇ ਹੋਏ ਉਸਤਾਦ ਅਮਜਦ ਅਲੀ।

ਸਰੋਦ ਘਰ ਗਵਾਲੀਅਰ ਵਿਚ ਉਸਤਾਦ ਹਾਫ਼ਿਜ਼ ਅਲੀ ਸਾਹਿਬ ਦੀ ਪ੍ਰਤਿਮਾ ਦੇ ਸਾਹਮਣੇ ਪ੍ਰਸੰਨ ਮੁਦਰਾ ਵਿਚ ਸਤਿਗੁਰੂ ਜੀ ਦੇ ਨਾਲ [illegible] ਉਸਤਾਦ ਅਮਜਦ ਅਲੀ [illegible]



ਸਰੋਦ ਘਰ ਗਵਾਲੀਅਰ ਵਿਚ ਸੰਗੀਤ ਪ੍ਰਸਤੁਤ ਕਰ ਰਹੇ ਨਾਮਧਾਰੀ ਯੁਵਕ ਕਲਾਕਾਰ।



ਵਰਿਆਮ ਦਾ ਯੂ. ਕੇ. ਅੰਕ ਦੇਖ ਪ੍ਰਸੰਨ ਹੋ ਰਹੇ ਉਸਤਾਦ ਅਮਜਦ ਅਲੀ, ਸ੍ਰੀਮਤੀ ਸੁਭਾ ਲਕਸ਼ਮੀ ਅਤੇ ਵਰਿਆਮ ਸੰਪਾਦਕ ਜਗਦੀਸ਼ ਸਿੰਘ।



ਮੁਖ ਸਮਾਗਮ ਦਾ ਸ੍ਰੋਤਾ ਮੰਡਲ : ਸ. ਪ੍ਰੀਤਮ ਸਿੰਘ ਪੰਛੀ, ਜਗਦੀਸ਼ ਸਿੰਘ 'ਵਰਿਆਮ', ਸ. ਹ. ਸ. ਹੰਸਪਾਲ ਸਾਬਕਾ ਐਮ. ਪੀ., ਸ੍ਰੀਮਤੀ ਸੁਭਾ ਲਕਸ਼ਮੀ... ਅਤੇ ਹੋਰ ਪਤਵੰਤੇ।

# ਲੁਧਿਆਣਾ ਵਿਖੇ ਸਮਾਗਮ

**ਸ. ਸਰਦਾਰਾ ਸਿੰਘ ਦੇ ਪਰਿਵਾਰ ਵੱਲੋਂ ਕੀਤੇ ਮੇਲੇ ਸਮੇਂ ਲੁਧਿਆਣਾ ਵਿਖੇ ੧੭ ਅਕਤੂਬਰ ੧੯੯੯ ਨੂੰ ਸੀ ਸਤਿਗੁਰੂ ਜਗਜੀਤ ਸਿੰਘ ਜੀ ਹਥੀਂ ਵਿਸ਼ੇਸ਼ ਵਿਅਕਤੀਆਂ ਦਾ ਸਨਮਾਨ ਕੀਤਾ ਗਿਆ। ਇਸ ਸਮੇਂ ਦੀਆਂ ਤਸਵੀਰਾਂ।**


ਡਾ. ਰਤਨ ਸਿੰਘ ਜੱਗੀ ਪ੍ਰਸਿੱਧ ਵਿਦਵਾਨ


ਡਾ. ਬਲਦੀਪ ਸਿੰਘ ਬੱਚਿਆਂ ਦੇ ਮਾਹਿਰ


ਡਾ. ਜੇ. ਐਸ. ਸੇਖੋਂ ਕੈਂਸਰ ਸਪੈਸ਼ਲਿਟ


ਡਾ. ਅਮਰਦੀਪ ਸਿੰਘ ਐਮ.ਡੀ.


ਸ੍ਰੀ ਰਾਜ ਚੌਧਰੀ ਪ੍ਰੈਜੀਡੈਂਟ ਫੀਉ


ਸ੍ਰੀ ਵਿਨੋਦ ਥਾਪਰ ਪ੍ਰੈਜ਼ੀਡੈਂਟ ਨਿਟਵੀਅਰ ਕਲੱਬ, ਲੁਧਿਆਣਾ


ਸ੍ਰੀ ਚਮਨ ਲਾਲ ਟੱਕਰ ਉਦਯੋਗਪਤੀ


ਸ੍ਰੀ ਰਾਮਰਸ ਪਾਲ ਜੀ ਅਸਧੀਰ ਰਿਟਾਇਰਡ ਪ੍ਰਿੰਸੀਪਲ

ਪ੍ਰਵਜਲਤ ਕਰ ਕੇ ਹੋਗਾ। .....੭੭

ਫੇਰ ਉਸਤਾਦ ਅਮਜਦ ਅਲੀ ਖਾਂ ਸਾਹਿਬ ਸਤਿਗੁਰੂ ਜੀ ਨੂੰ ਸਨਮਾਨ ਪੂਰਬਕ ਮੰਚ ਤੇ ਲੈ ਗਏ। ਤਾੜੀਆਂ ਦੀ ਗੜਗੜਾਹਟ ਵਿਚ ਸਤਿਗੁਰੂ ਜੀ ਨੇ ਦੀਪਕ ਨੂੰ ਪ੍ਰਵਜਲਤ ਕੀਤਾ। ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਦੀ ਵੱਡ ਆਕਾਰੀ ਪ੍ਰਭਾਵਸ਼ਾਲੀ ਤਸਵੀਰ ਉਤੇ ਸਾਰੇ ਜਾਨੇ ਮਾਨੇ ਵਿਅਕਤੀਆਂ ਨੇ ਵਾਰੋ ਵਾਰ ਫੁਲ ਭੇਟ ਕੀਤੇ ਅਤੇ ਬਾਦ ਵਿਚ ਸਤਿਗੁਰੂ ਜੀ ਨੂੰ ਸੈਂਟਰ ਵਾਲੇ ਉਚੇ ਮੰਚ ਤੇ ਸਸ਼ੋਬਿਤ ਕਰਵਾਇਆ।

ਸਟੇਜ ਸੰਚਾਲਕ ਸ੍ਰੀ ਮਿਤਲ ਸਾਹਿਬ ਨੇ ਅਜ ਸਾਰੇ ਦਿਨ ਦੇ ਪ੍ਰੋਗਰਾਮ, ਸਰੋਦ ਘਰ ਦੇ ਇਤਿਹਾਸ ਅਤੇ ਵਰਤਮਾਨ ਵਿਚ ਇਸ ਦੀ ਸ਼ਾਨਦਾਰ ਭੂਮਿਕਾ ਉਤੇ ਵਿਸਥਾਰ ਨਾਲ ਚਾਨਣਾ ਪਾਇਆ। ਉਹਨਾਂ ਕਿਹਾ, "ਆਜ ਪ੍ਰਾਤਹ : ਹੀ ਆਜ ਕੇ ਸਨਮਾਨੀਯ ਅਤਿਥੀ ਸ੍ਰੀ ਸਤਿਗੁਰੂ ਜੀ ਨੇ ਸਰੋਦ ਘਰ ਪਧਾਰ ਕਰ ਤਥਾ ਸਵੈਮ ਸ਼ਿਸ਼ੋਂ ਦੁਆਰਾ ਰਾਗੋਂ ਕੀ ਪ੍ਰਸਤੁਤੀ ਕਰਕੇ ਸਰੋਦ ਘਰ ਕਾ ਮਾਨ ਬਣਾਇਆ ਹੈ।

ਸੰਗੀਤ ਕਾ ਕੋਈ ਸੰਪਰਦਾਇ ਨਹੀਂ ਹੋਤਾ। ਉਸ ਕਾ ਧਰਮ ਹੈ ਸਾਤ ਸੁਰੋਂ ਕਾ ਸੰਯੋਜਨ, ਉਸ ਕੇ ਮਾਧਿਅਮ ਸੇ ਨਾਦ ਬ੍ਰਹਮ ਸੰਗੀਤ ਕੀ ਅਰਾਧਨਾ ....

ਸੰਗੀਤ ਕੀ ਸਿਖਸ਼ਾ ਗੁਰੂ ਸ਼ਿਸ਼ ਪਰੰਪਰਾ ਸੇ ਹੀ ਹੋ ਸਕਤੀ ਹੈ। ਗੁਰੂ ਕੇ ਨਿਵਾਸ ਪਰ ਰਹਿ ਕਰ ਹੀ ਹੋਤੀ ਹੈ। ਐਸੇ ਹੀ ਗੁਰੂ ਸਿਖ ਪਰੰਪਰਾ ਕੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤਿਪਾਲਨਾ ਕਰ ਰਹੇ ਹੈਂ।

## ਉਸਤਾਦ ਅਮਜਦ ਅਲੀ ਖਾਂ ਹੋਰਾਂ ਦਾ ਸੁਆਗਤ ਭਾਸ਼ਣ

ਉਸਤਾਦ ਸਾਹਿਬ ਮਾਈਕ ਤੇ ਪਧਾਰੇ ਤੇ, ਉਹਨਾਂ ਵਡੇ ਸੁਆਗਤੀ ਸ਼ਬਦ ਇੰਜ ਕਹੇ

"... ਆਪ ਸਭ ਕਾ ਸੁਆਗਤ ਹੈ। ਹਮ ਸਭ ਗਵਾਲੀਅਰ ਵਾਸੀਓਂ ਕਾ ਯਹ ਸੁਭਾਗ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਯਹਾਂ ਪਧਾਰੇ ਹੈਂ ਸੰਗੀਤ ਕੀ ਨਗਰੀ ਮੇਂ। ਪੂਰੀ ਦੁਨੀਆਂ ਮੇਂ ਸਤਿਗੁਰੂ ਮਹਾਰਾਜ ਕੇ ਸ਼ਿਸ਼ ਹੈਂ। ਸੰਨ ੧੯੬੭ ਮੇਂ ਸਤਿਗੁਰੂ ਜੀ ਕੇ ਦਰਸ਼ਨ ਹੁਏ ਔਰ ਮੇਰਾ ਉਸ ਸੇ ਰਿਸ਼ਤਾ ਸਥਾਪਤ ਹੁਆ। ਉਨਹੋਂ ਨੇ ਮੁਝ ਕੋ ਸ਼ਿਸ਼ ਦੀਏ, ਗੁਰਦੇਵ ਸਿੰਘ ਔਰ ਹਰਭਜਨ ਸਿੰਘ। ਹਰਭਜਨ ਸਿੰਘ ਸਿਤਾਰ ਬਜਾਤੇ, ਗਾਣਾ ਭੀ ਗਾਤੇ ਹੈਂ ਔਰ ਬਹੁਤ ਸੇ ਨਾਮਧਾਰੀ ਬਚੋਂ ਕੋ ਉਨਹੋਂ ਨੇ ਤਾਲੀਮ ਦੀ ਹੈ। ਔਰ ਅਭੀ ਭੀ ਦੇ ਰਹੇਂ ਹੈ। ਗੁਰਦੇਵ ਸਿੰਘ ਲੰਡਨ ਮੇਂ ਸਰੋਦ ਕਾ ਨਾਮ ਰੋਸ਼ਨ ਕਰ ਰਹੇ ਹੈ, ਸਿਖਾ ਰਹੇ ਹੈਂ। ਇਨ ਕਾ ਪਰਿਵਾਰ ਵਹਾਂ ਪਰ ਹੈ।

ਜੈਸੇ ਆਜ ਸੁਬਹ ਮੈਂ ਬਾਤ ਕਰੀ ਥੀ ਕਿ ਸ਼ਾਸਤਰੀ ਸੰਗੀਤ ਕਾ ਕਾਮ ਯਾ ਤੋਂ ਫ਼ਕੀਰ ਕਰਤਾ ਹੈ ਯਾ ਬਾਦਸ਼ਾਹ ਕਰਤਾ ਹੈ ...(ਤਾਲੀਆਂ)

ਵਹੁ (ਸਤਿਗੁਰੂ ਜੀ) ਬਾਦਸ਼ਾਹ ਹੈਂ। ਗਾ ਰਹੇ ਹੈਂ, ਸਿਖਸ਼ਾ, ਭੀ ਦੇ ਰਹੇ ਹੈਂ ਔਰ ਹਿੰਦੁਸਤਾਨ ਕੇ ਬੜੇ ਬੜੇ ਸੰਗੀਤਕਾਰੋਂ ਕੇ ਪਾਸ ਅਪਨੇ ਨਾਮਧਾਰੀ ਬੱਚੇ ਦੀਏ ਹੈਂ। ਕੋਈ ਸੰਤੂਰ ਬਜਾ ਰਹਾ ਹੈ, ਕੋਈ ਫਲੂਟ ਬਜਾ ਰਹਾ ਹੈ, ਕੋਈ ਗਾਨਾ ਗਾ ਰਹਾ ਹੈ। ਕੋਈ ਤਬਲਾ ਬਜਾ ਰਹਾ ਹੈ। ਔਰ ਉਸ ਕੇ ਸਾਥ ਸਭ ਸੇ ਬੜਾ ਸੰਦੇਸ਼ ਹੈ ਕਿ ਸਿਰਫ਼ ਗਾਣੇ ਬਜਾਣੇ ਸੇ ਕੋਈ ਬੜਾ ਸੰਗੀਤਕਾਰ ਨਹੀਂ ਬਣ ਸਕਦਾ ਅਗਰ ਉਸੇ ਸੰਗੀਤ ਸੇ ਜੁੜੇ ਹੁਏ ਵਹ ਸੰਸਕਾਰ ਜੋ ਹਮਾਰੇ ਦੇਸ਼ ਕੀ ਪੂੰਜੀ ਹੈ, ਤਹਿਜ਼ੀਬ, ਤਮੀਜ਼, ਸ਼ਰਮ ਔਰ ਲਿਹਾਜ਼ ਯਹ ਹਮਾਰੇ ਸੰਗੀਤ ਸੇ ਜੁੜਾ ਹੁਆ ਹੈ। ਇਸ ਕਾ ਜੋ ਆਧਾਰ ਹੈ ਧਰਮ ਹੈ ਸਪਿਰਚੂਅਲਿਜ਼ਮ ਹੈ। ਸਤਿਗੁਰੂ ਜੀ ਯਹ ਹੀ ਤਾਲੀਮ ਦੇ ਰਹੇ ਹੈ ਕਿ ਸੰਗੀਤਕਾਰ ਕੋ ਤਮੀਜ਼, ਤਹਿਜ਼ੀਬ ਪਹਿਲੇ ਆਨੀ ਹੈ ਬਾਦ ਮੇਂ ਸੰਗੀਤ। ਪੁਰਾਣੇ (ਉਸਤਾਦ) ਲੋਗ, ਲੋਗੋਂ ਨੇ ਹਾਥ ਸੇ ਸਰੋਦ ਸਿਤਾਰ ਛੀਨ ਲੇਤੇ ਥੇ ਅਗਰ ਵਹ ਬਦਤਮੀਜ਼ ਥੇ ਤੋਂ ਇਨ ਕੋ ਕਹਿਤੇ ਥੇ ਕਿ ਤੁਮ ਪਹਿਲੇ ਤਹਿਜ਼ੀਬ ਸੀਖੋ, ਬਾਦ ਮੇਂ ਗਾਨਾ ਬਜਾਨਾ।

ਇਤਨੀ ਬੜੀ ਏਕ ਸ਼ਮਾ ਰੌਸ਼ਨ ਹੈ। ਹਮ ਸਭ ਕੋ ਸਤਿਗੁਰੂ ਜੀ ਸੇ ਬਹੁਤ ਪ੍ਰੇਰਣਾ ਮਿਲਤੀ ਹੈ। ਔਰ ਭੈਣੀ ਸਾਹਿਬ ਮੇਂ ਸਭ ਬੜੇ ਬੜੇ ਸੰਗੀਤਕਾਰ ਜਾਤੇ ਹੈਂ। ਔਰ ਸਭ ਸੇ ਬੜੀ ਬਾਤ ਯੇਹ ਹੈ ਕਿ ਸੰਗੀਤਕਾਰੋਂ ਕੋ ਜਬੀ ਕੋਈ ਤਕਲੀਫ ਹੋਤੀ ਹੈ, ਸਤਿਗੁਰੂ ਜੀ ਕਾ ਦਰਵਾਜ਼ਾ ਖਟਖਟਾਤੇ ਹੈਂ ਔਰ ਹਰ ਕਿਸਮ ਕੇ ਦੁਖ ਦਰਦ ਮੇਂ ਸਤਿਗੁਰੂ ਜੀ ਸਭ ਕੀ ਦੇਖ ਭਾਲ ਕਰਤੇ ਹੈਂ, ਮਦਦ ਕਰਤੇ ਹੈਂ। ਹਮ ਸਭ ਕੇ ਲੀਏ ਯਹ ਬਹੁਤ ਸੌਭਾਗ ਕੀ ਬਾਤ ਹੈ। ਆਜ ਹਮ ਉਨ ਕਾ ਸਨਮਾਨ ਕਰ ਰਹੇ ਹੈਂ। ਉਨ ਕਾ ਆਸ਼ੀਰਵਾਦ ਹਮ ਸਭ ਕੇ ਸਾਥ ਬਣਾ ਰਹੇ। ਯਹੀ ਹਮਾਰੀ ਪ੍ਰਾਰਥਨਾ ਹੈ।

ਉਸਤਾਦ ਅਮਜਦੀ ਅਲੀ ਖਾਂ ਸਾਹਿਬ ਦੇ ਇਹਨਾਂ ਸ਼ਬਦਾਂ ਬਾਦ ਮੰਚ ਸੰਚਾਲਕ, ਸਮਾਜ ਸੇਵੀ ਸ੍ਰੀ ਵਿਸ਼ਵਨਾਥ ਮਿੱਤਲ ਜੀ ਨੇ ਬੜੀ ਕੁਸ਼ਲਤਾ ਨਾਲ ਬੜੇ ਪਿਆਰੇ ਬੋਲਾਂ ਵਿਚ ਵੱਖ-ਵੱਖ ਵਿਅਕਤੀਆਂ ਦੇ ਨਾਮ ਲਏ, ਜਿਨ੍ਹਾਂ ਨੇ ਸਤਿਗੁਰੂ ਜੀ ਨੂੰ ਫੁੱਲਾਂ ਦੇ ਹਾਰ ਪਾਏ। ਇਸ ਵਿਚ ਟਰੱਸਟ ਦੇ ਉੱਪ ਪ੍ਰਧਾਨ ਸ੍ਰੀ

ਵੀਰ ਜੀ ਸ੍ਰੀਵਾਸਤਵ, ਸਕੱਤਰ ਸ੍ਰੀ ਭਗਵਾਨ ਦਾਸ ਜੀ ਸ਼ਰਮਾ ਟ੍ਰਸਟ ਮੈਂਬਰ ਸ੍ਰੀ ਸੁਰੇਸ਼ ਕਾਬਰਾ, ਸ੍ਰੀ ਰਮਨ ਅਗਰਵਾਲ, ਡਾਇਰੈਕਟਰ ਸ੍ਰੀ ਕਮਲ ਰੈਡੀ ਅਤੇ ਬਾਦ ਵਿਚ ਸ੍ਰੀ ਮਿੱਤਲ ਜੀ ਖੁੱਦ।

ਇਸ ਸਮੇਂ ਟ੍ਰਸਟ ਵੱਲੋਂ ਇਕ ਮਾਨ-ਪੱਤਰ ਸਤਿਗੁਰੂ ਜੀ ਦੇ ਆਦਰ ਵਿਚ ਮਿੱਤਲ ਜੀ ਨੇ ਪੜ੍ਹਿਆ। ਜਿਸ ਵਿਚ ਸਤਿਗੁਰੂ ਜੀ ਦੇ ਸਾਰੇ ਜੀਵਨ ਅਤੇ ਸੰਗੀਤ ਪ੍ਰਤੀ ਆਪ ਜੀ ਦੇ ਯੋਗਦਾਨ ਨੂੰ ਸਰਾਹਿਆ ਗਿਆ। ਸਨਮਾਨ ਪੱਤਰ ਦੇ ਸ਼ੁਰੂ ਦੇ ਬੋਲ ਹੀ ਸਨ—

"ਨਾਮਧਾਰੀ ਸਿੱਖ ਸਮੁਦਾਏ ਧਰਮ ਗੁਰੂ, ਅਧਿਆਤਮਕ ਜਗਤ ਕੇ ਸੂਰਜ ਏਵਮ ਸੰਗੀਤ ਕੇ ਮਹਾਨ ਉਪਾਸਕ ਤਥਾ ਪ੍ਰੇਰਨਾ ਸ੍ਰੋਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ.........."

ਸਨਮਾਨ ਪੱਤਰ ਵਿਚ ਕਿਹਾ ਗਿਆ ਸੀ ਕਿ ਭਾਰਤ ਮਾਤਾ ਦੇ ਮਸਤਕ ਨੂੰ ਸਦਾ ਹੀ ਗਰਵ ਨਾਲ ਉੱਚਾ ਕਰਨ ਵਾਲੇ ਸਿੱਖ ਸਮੁਦਾਇ ਦਾ ਪ੍ਰਾਰੰਭ ਹੀ ਗੁਰੂ ਪਰੰਪਰਾ ਨਾਲ ਹੋਇਆ। ਇਸੇ ਪਰੰਪਰਾ ਵਿਚ ਨਾਮਧਾਰੀ ਸਿੱਖਾਂ ਦਾ ਪੁਰਾਣਾ ਗੌਰਵਮਈ ਇਤਿਹਾਸ ਹੈ ਜਿਸ ਵਿਚ ਰਾਸ਼ਟਰ ਦੀ ਰਖਿਆ ਅਤੇ ਵਿਕਾਸ ਵਿਚ ਆਪਣਾ ਵਿਸ਼ੇਸ਼ ਯੋਗਦਾਨ ਹੈ।

ਮਾਨ ਪੱਤਰ ਬੋਲ ਰਿਹਾ ਸੀ :

"ਆਪ ਨੇ ਸਵੈਮ ਅਪਣਾ ਜੀਵਨ ਧਿਆਨ ਸਾਧਨਾ ਮੇਂ ਵਤੀਤ ਕੀਆ। ਆਪ ਜੈਸੇ ਮਹਾਨ ਸਤਿਗੁਰੂ ਕੇ ਪ੍ਰਤੀ ਹਮ ਵਨਿਮਰਤਾ ਪੂਰਬਕ ਨਮਨ ਕਰਤੇ ਹੈਂ"

ਸਤਿਗੁਰੂ ਜੀ ਵੱਲੋਂ ਦੇਸ਼ ਵਿਦੇਸ਼ ਵਿਚ ਆਯੋਜਤ ਸੰਗੀਤ ਸੰਮੇਲਨ, ਸਤਿਗੁਰੂ ਜੀ ਵੱਲੋਂ ਨਵੇਂ ਤਾਲਾਂ ਦੀ ਏਜਾਦ, ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਆਪ ਨੂੰ ਸੰਗੀਤ ਵਿਚ ਪਾਰੰਗਤ ਕਰਨਾ, ਸੈਂਕੜੇ ਧਰੁਪਦ ਧਮਾਰ ਆਪ ਦੀਆਂ ਉਗਲੀਆਂ ਤੇ ਹੋਣੇ ਨਾਮਧਾਰੀ ਅਥਵਾ ਦੂਜੇ ਯੁਵਕਾਂ ਨੂੰ ਵੱਡੇ-ਵੱਡੇ ਸੰਗੀਤਕਾਰਾਂ ਕੋਲ ਭੇਜਣਾ ਆਪ ਦੀ ਸੰਗੀਤ ਦੀ ਉਪਾਸਨਾ ਦਾ ਜ਼ਿਕਰ ਸੀ।

ਸਨਮਾਨ ਪੱਤਰ ਵਿਚ ਲਿਖਿਆ ਸੀ:

ਆਪ ਨੇ ਸੰਗੀਤ ਜਗਤ ਕੋ ਅਨੂਪਮ ਉਪਹਾਰ ਦੀਏ ਹੈਂ। ਇਸ ਲੀਏ ਆਪ ਛੋਟੇ ਬੜੇ ਸਭੀ ਸੰਗੀਤਗਯੋਂ ਕੇ ਪ੍ਰੇਰਨਾ ਸ੍ਰੋਤ ਹੈਂ..

ਇਹ ਸਨਮਾਨ ਪੱਤਰ ਫਰੇਮ ਵਿਚ ਜੜਤ ਹੋਇਆ ਉਸਤਾਦ ਅਮਜਦ ਅਲੀ ਖਾਂ ਅਤੇ ਮੈਨੇਜਿੰਗ ਟਰੱਸਟੀ ਸ੍ਰੀਮਤੀ ਖਾਂ ਸਾਹਿਬ ਬੀਬੀ ਸੁਭਾਲਕਸ਼ਮੀ ਜੀ ਨੇ ਸਤਿਗੁਰੂ ਜੀ ਨੂੰ ਬੜੇ ਆਦਰ ਨਾਲ ਭੇਟ ਕੀਤਾ।

ਇਵੇਂ ਹੀ ਉਸਤਾਦ ਹਾਫਿਜ਼ ਅਲੀ ਐਵਾਰਡ ਵੀ ਆਪ ਦੀ ਸੇਵਾ ਵਿਚ ਭੇਟ ਕੀਤਾ ਗਿਆ। ਇਸ ਵਿਚ ਚਾਂਦੀ ਦੀ ਤਸ਼ਤਰੀ ਤੇ ਉੱਕਰਿਆ ਪ੍ਰਸ਼ਸਤੀ ਪੱਤਰ ਸੀ। ਇਕ ਸਨਮਾਨ ਵਾਲੀ ਸ਼ਾਲ ਆਪ ਦੇ ਗਲ ਵਿਚ ਪਾਈ ਗਈ। ਹਾਰ ਪਾਏ ਗਏ, ਆਪ ਨੂੰ ਨਾਰੀਅਲ ਵੀ ਭੇਟ ਕੀਤਾ ਗਿਆ। ਦੂਰ ਪਿਛੋਂ ਕਿਸੇ ਸਿੰਘ ਨੇ ਜੈਕਾਰਾ ਛਡਿਆ 'ਜੋ ਬੋਲੇ ਸੋ ਨਿਹਾਲ' ਅਤੇ ਸਾਰੇ ਹੀ ਹਾਲ ਨੇ 'ਸਤਿ ਸ੍ਰੀ ਅਕਾਲ' ਨਾਲ ਹਾਲ ਹੁੰਗਾਰਾ ਦਿੱਤਾ।

ਇਸੇ ਸਮੇਂ ਹੀ ਇਕ ਕਵੀ ਕੈਲਾਸ਼ ਕਮਲ ਨੇ ਸਤਿਗੁਰੂ ਜੀ ਦੀ ਸ਼ਾਨ ਵਿਚ ਇਕ ਕਵਿਤਾ ਵੀ ਪੜ੍ਹੀ।

ਇਸ ਸਮੇਂ ਬੀਬੀ ਸੁਭਾਲਕਸ਼ਮੀ ਨੇ ਸ਼ਰਧਾ ਅਤੇ ਭਾਵੁਕਤਾ ਨਾਲ ਭਰਪੂਰ ਤਕਰੀਰ ਕੀਤੀ। ਉਹਨਾਂ ਹਿੰਦਸਤਾਨੀ ਲਹਿਜੇ ਦੀ ਹਿੰਦੀ ਵਿਚ ਕਿਹਾ ਕਿ ਅੱਜ ਸਵੇਰੇ ਸਤਿਗੁਰੂ ਜੀ ਨੇ ਮੈਨੂੰ ਬੇਟੀ ਕਹਿ ਕੇ ਬੁਲਾਇਆ ਹੈ। ਜਿਸ ਨਾਲ ਮੈਂ ਧੰਨ ਹੋ ਗਈ ਹਾਂ। ਉਹਨਾਂ ਕਿਹਾ ਕਿ ਸਤਿਗੁਰੂ ਜੀ ਮੰਗਣ ਵਾਲੇ ਦੀ ਤਾਂ ਮਦਦ ਕਰਦੇ ਹੀ ਹਨ, ਜੋ ਨਹੀਂ ਮੰਗਦੇ ਉਹਨਾਂ ਦੀ ਵੀ ਕਰਦੇ ਹਨ। ਉਹਨਾਂ ਕਿਹਾ "ਸਤਿਗੁਰੂ ਜੀ ਐਸੇ ਮਹਾਨ ਗੁਰੂ ਹੈਂ ਜੋ ਸਭ ਕੇ ਲੀਏ ਕਰਤੇ ਹੂਏ ਆਏ ਹੈਂ ਔਰ ਕਰਤੇ ਰਹੇਂਗੇ......

ਪੂਰਨ ਖਾਮੋਸ਼ੀ ਵਿਚ ਸਤਿਗੁਰੂ ਜੀ ਦਾ ਵੀ ਸੰਖੇਪ, ਪਰ ਬਹੁਤ ਭਾਵ ਪੂਰਨ ਉਪਦੇਸ਼ ਹੋਇਆ।

ਆਪ ਨੇ ਸਮਰਾਟ ਅਕਬਰ ਅਤੇ ਮੀਆਂ ਤਾਨਸੈਨ ਦੇ ਵਾਰਤਾਲਾਪ ਦਾ ਦ੍ਰਿਸ਼ਟਾਂਤ ਦੇ ਕੇ ਦੱਸਿਆ ਕਿ ਤਾਨਸੈਨ ਵਰਗਾ ਸੰਗੀਤਕਾਰ ਵੀ ਇਹ ਹੀ ਮੰਨਦਾ ਸੀ ਕਿ ਉਸ ਨੂੰ ਸੰਗੀਤ ਦੇ ਮਹਾਨ ਵਗਦੇ ਦਰਿਆ ਦੇ ਮੁਕਾਬਲੇ ਏਨਾ ਕੁ ਹੀ ਗਿਆਨ ਹੈ ਜਿਨ੍ਹਾਂ ਕੁ ਤਲਵਾਰ ਨਾਲ ਲਗੇ ਦਰਿਆ ਦੇ ਪਾਣੀ ਦੇ ਤੁਬਕੇ।

ਆਪ ਨੇ ਆਪਣੇ ਗੁਰਦੇਵ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰਦਿਆਂ ਕਿਹਾ ਕਿ ਇਹ ਸਾਰੀ ਕਿਰਪਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ ਜੋ ਅਸੀਂ ਸੰਗੀਤ ਦੀ ਕੁਝ ਸੇਵਾ ਕਰ ਸਕੇ ਹਾਂ।

ਉਸਤਾਦ ਅਮਜਦ ਅਲੀ ਖਾਂ ਸਾਹਿਬ ਬਾਰੇ ਉਹਨਾਂ ਕਿਹਾ ਕਿ ਉਹ ਸੰਗੀਤ ਦੀ ਬਹੁਤ ਸਾਧਨਾ ਅਤੇ ਸੇਵਾ ਕਰ ਰਹੇ ਹਨ। ਆਪ ਸੰਗੀਤ ਦੀ ਸਿੱਖਿਆ ਦੇਣ ਦਾ ਮਹਾਨ ਕਾਰਜ ਕਰ ਰਹੇ ਹਨ।

ਸੰਗੀਤ ਪ੍ਰਮਾਤਮਾ ਨਾਲ ਜੁੜਣ ਦਾ ਸਾਧਨ ਹੈ। ਗੁਰਬਾਣੀ ਅਨੁਸਾਰ ਰਾਗ ਨਾਦ ਸਭ ਸੱਚ ਹੈ ਸਾਨੂੰ ਪਰਮਾਤਮਾ ਨਾਲ ਜੁੜਨਾ ਚਾਹੀਦਾ ਹੈ। ਇਸ ਦਾ ਸਾਧਨ ਨਾਮ ਸਿਮਰਨ ਹੈ। ਅਸੀਂ ਸਭ ਨੇ ਸੰਸਾਰ ਤੋਂ ਜਾਣਾ ਹੈ ਅਤੇ ਨਾਮ ਸਿਮਰਨ ਇਸ ਯਾਤਰਾ ਨੂੰ ਸਫਲਤਾ ਨਾਲ ਕਰਨ ਵਿਚ ਸਹਾਈ ਹੁੰਦਾ ਹੈ। ਚੰਗਾ ਸੰਗੀਤ ਸਾਨੂੰ ਭਗਤੀ ਨਾਲ ਜੋੜਦਾ ਹੈ। ਆਪ ਨੇ ਉਸਤਾਦ ਅਮਜਦ ਅਲੀ ਖਾਂ ਅਤੇ ਬੀਬੀ ਸੁਭਾਲਕਸ਼ਮੀ ਅਤੇ ਸਾਰੇ ਟਰੱਸਟ ਨੂੰ ਆਸ਼ੀਰਵਾਦ ਦਿੱਤੀ ਜੋ ਉਸਤਾਦ ਹਾਫਿਜ਼ ਅਲੀ ਜਿਹੇ ਮਹਾਨ ਸੰਗੀਤਕਾਰ ਦੀ ਯਾਦ ਵਿਚ ਸੰਗੀਤ ਸਾਧਨਾ ਵਿਚ ਜੁੜੇ ਹੋਏ ਹਨ। ਉਤਸ਼ਾਹ ਭਰੇ ਮਾਹੌਲ ਵਿਚ ਸਨਮਾਨ ਸਮਾਗਮ ਦਾ ਇਕ ਪੜਾਅ ਸਮਾਪਤ ਹੋਇਆ। ਥੋੜ੍ਹੇ ਜਿਹੇ ਵਕਫੇ ਬਾਦ ਦੂਜਾ ਪੜਾਅ ਸ਼ੁਰੂ ਹੋਇਆ। ਹੁਣ ਸਤਿਗੁਰੂ ਜੀ ਆਪਣੇ ਵੱਖਰੇ ਮੰਚ ਆਸਣ ਤੇ ਸ਼ਸ਼ੋਭਤ ਸਨ। ਉਸਤਾਦ ਅਮਜਦ ਅਲੀ ਸਾਹਿਬ ਦਾ ਵਿਸ਼ੇਸ਼ ਸਰੋਦ ਵਾਦਨ ਹੋਣਾ ਸੀ।

ਉਸਤਾਦ ਜੀ ਬਾਰੇ ਸਟੇਜ ਸੰਚਾਲਕ ਮਿੱਤਲ ਜੀ ਬੋਲ ਰਹੇ ਸਨ:

"ਉਸਤਾਦ ਅਮਜਦ ਅਲੀ ਜਿਤਨੇ ਮਹਾਨ ਕਲਾਕਾਰ ਹੈਂ ਉਤਨੇ ਹੀ ਮਹਾਨ ਵਿਅਕਤੀ ਭੀ ਹੈਂ—ਸਹਿਜ, ਸਰਲ ਨਿਰ ਅਭਿਮਾਨੀ, ਅਪਨੱਤ ਔਰ ਸਨੇਹ ਸੇ ਓਤਪੋਤ! ਵਹ ਐਸੇ ਵਿਅਕਤੀ ਹੈਂ ਜਿਨ ਕਾ ਸੰਗੀਤ ਭੀ ਉਤਨਾ ਹੀ ਮਨੋਹਾਰੀ ਔਰ ਲੁਭਾਵਨਾ ਹੈ ਜੈਸਾ ਉਨ ਕਾ ਆਕਰਸ਼ਕ ਵਿਅਕਤਿਤਵ ਹੈ। ਗਵਾਲੀਅਰ ਕੇ ਨਾਮ ਕੋ ਉਨਹੋਂ ਨੇ ਅੰਤਰਾਸ਼ਟਰੀ ਤੌਰ ਪਰ ਪ੍ਰਤਿਸ਼ਠਿਤ ਕੀਆ ਹੈ ਇਸ ਕਾ ਹਮ ਗਵਾਲੀਅਰ ਵਾਸੀਓਂ ਕੋ ਗੌਰਵ ਹੈ।

ਐਸੇ ਹਮਾਰੇ ਅਪਣੇ ਉਸਤਾਦ ਅਮਜਦ ਅਲੀ ਖਾਂ ਆਜ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਕੇ ਸਨਮਾਨ ਮੇਂ ਆਪਣੀ ਪ੍ਰਸਤੁਤੀ ਦੇ ਰਹੇ ਹੈਂ"

### ਉਸਤਾਦ ਜੀ ਦਾ ਸਰੋਦ ਵਾਦਨ

ਉਸਤਾਦ ਜੀ ਮੰਚ ਤੇ ਆਏ। ਉਹ ਸਤਿਗੁਰੂ ਜੀ ਨੂੰ ਮੱਥਾ ਟੇਕਣ ਵਾਸਤੇ ਖੜ੍ਹੇ ਸਨ ਪਰ ਸਤਿਗੁਰੂ ਜੀ ਅੱਗੋ ਤਾਂ ਹੋਰ ਹੀ ਲੀਲਾ ਹੋ ਰਹੀ ਸੀ। ਇਕ ਮਸਤਾਨਾ ਪ੍ਰੇਮੀ ਭਾਵੁਕਤਾ ਵਿਚ ਖੀਵਾ ਹੋਇਆ ਬਾਰ ਬਾਰ ਮੱਥਾ ਟੇਕ ਰਿਹਾ ਸੀ ਤੇ ਕੁਝ ਇਸ ਤਰ੍ਹਾਂ ਦਾ ਕਹਿ ਰਿਹਾ ਸੀ: ਉਹ ਜਾਣੇ ਜਾਂ ਗੁਰੂ ਜਾਣੇ। ਖਾਂ ਸਾਹਿਬ ਖੜ੍ਹੇ ਮੁਸਕਰਾਉਂਦੇ ਰਹੇ। ਅੰਤ ਉਹਨਾਂ ਸਤਿਗੁਰੂ ਜੀ ਨੂੰ ਨਮਸਕਾਰ ਕਰ ਹੀ ਲਈ ਨਾਲ ਹੀ ਤਬਲਾ ਵਾਦਕ ਜਨਾਬ ਸ਼ਫਾਤ ਅਹਿਮਦ ਖਾਂ ਵੀ ਖਾਂ ਸਾਹਿਬ ਤੇ ਪਿਛੇ ਪਿਛੇ ਆਏ। ਨਮਸਕਾਰ ਕਰ ਕੇ ਕਲਾਕਾਰ ਜੋੜੀ ਵੱਖਰੇ ਮੰਚ ਤੇ ਸਸ਼ੋਭਿਤ ਹੋ ਗਈ।

ਖਾਂ ਸਾਹਿਬ ਨੇ ਸਰੋਦ ਸ਼ੁਰੂ ਕੀਤੀ। ਸਰੋਦ ਦੀਆਂ ਟੁਣਕਾਰਾਂ ਦੀ ਗੂੰਜ ਪੈਣ ਲੱਗੀ। ਆਪ ਨੇ ਕੁਝ ਸ਼ਬਦ ਸਤਿਗੁਰੂ ਜੀ ਦੀ ਸ਼ਾਨ ਵਿਚ ਮੁੜ ਕਹੇ ਅਤੇ ਦੱਸਿਆ ਕਿ ਅੱਜ ਉਹ ਸਤਿਗੁਰੂ ਜੀ ਦੇ ਸਨਮਾਨ ਵਿਚ ਇਕ ਰਾਗ ਖਾਸ ਤੌਰ ਤੇ ਪੇਸ਼ ਕਰ ਰਹੇ ਹਨ ਜੋ ੩੦ ਸਾਲਾਂ ਬਾਅਦ ਵਜਾ ਰਹੇ ਹਨ..... ਰਾਗ ਹੈ ਚੰਦਰ ਧੁਨੀ, ਤਾਲ ਹੈ ਪੁਰਾਤਨ ਤਾਲ ੧੫ ਮਾਤਰਾ ਦਾ ਪੰਚਮ ਸਵਾਰੀ। ਸ਼ਾਇਦ ਇਹ ਤਾਲ ਖਾਸ ਤੌਰ ਇਸ ਲਈ ਚੁਣਿਆ ਹੋਵੇ ਕਿ ਨਾਮਧਾਰੀ ਦੀਵਾਨਾਂ ਤੋਂ ਇਲਾਵਾ ਇਹ ਕਿਤੇ ਘੱਟ ਹੀ ਸੁਣਿਆ ਹੈ।

ਖਾਂ ਸਾਹਿਬ ਨੇ ਸਰੋਦ ਦਾ ਆਲਾਪ ਸ਼ੁਰੂ ਕੀਤਾ› ਇਕ ਇਕ ਤੁਣਕੇ ਦਾ ਕੋਈ ਜੁਆਬ ਨਹੀਂ ਸੀ—ਅਨੂਪਮ ਅਮੁਲ ਤੇ ਦੁਰਲਭ। ਅੱਜ ਉਹ ਦੁਨੀਆ ਵਾਸਤੇ ਨਹੀਂ ਸਨ ਵਜਾ ਰਹੇ ਸਤਿਗੁਰੂ ਜੀ ਨੂੰ ਰੀਝਾ ਰਹੇ ਸਨ। ਹਰ ਸਟਰੋਕ ਧੁਰ ਹਿਰਦੇ ਵਿਚ ਵਜਦਾ ਸੀ। ਪੰਚਮ ਸਵਾਰੀ ਫੇਰ ਤਿੰਨ ਤਾਲ, ਫੇਰ ਰਾਗ ਪੀਲੂ, ਫੇਰ ਇਕ ਆਸਾਮੀ ਲੋਕ ਧੁਨ। ਇਕ ਤੋਂ ਬਾਦ ਇਕ ਆਉਂਦੇ ਗਏ। ਸ਼ਫਾਤ ਸਾਹਿਬ ਦਾ ਤਬਲਾ ਬਹੁਤ ਸਾਫ ਸੁਥਰਾ ਅਤੇ ਉਸਤਾਦ ਜੀ ਦੇ ਭਾਵਾਂ ਨੂੰ ਸਮਝਣ ਵਾਲਾ। ਖਬਰੇ ਕਿੰਨੇ ਸਾਲਾਂ ਬਾਦ ਅਜਿਹਾ ਸੰਗੀਤ ਸੁਨਣ ਨੂੰ ਮਿਲਿਆ ਸੀ ਜਿਸਨੇ ਸਮਾਂ ਖਲਾਰ ਦਿੱਤਾ ਸੀ। ਸ਼ਬਦਾਂ ਦੀ ਪਕੜ ਤੋਂ ਪਰੇ। ਇਕ ਅਨੂਠਾ ਅਨੁਭਵ ਜੋ ਮਹਿਸੂਸ ਕੀਤਾ ਜਾ ਰਿਹਾ ਸੀ ਪਰ ਦੱਸਿਆ ਨਹੀਂ ਜਾ ਸਕਦਾ।

ਪ੍ਰੋਗਰਾਮ ਸਮਾਪਤ ਹੋ ਚੁੱਕਾ ਸੀ ਕਿਸੇ ਦਾ ਹਿੱਲਣ ਨੂੰ ਜੀਅ ਨਹੀਂ ਸੀ ਕਰਦਾ। ਹੁਣ ਖਾਂ ਸਾਹਿਬ, ਸ੍ਰੀਮਤੀ ਖਾਂ ਸਾਹਿਬ ਤੇ ਉਸਤਾਦ ਸ਼ਫਾਤ ਖਾਂ ਸਤਿਗੁਰੂ ਜੀ ਕੋਲ ਆਏ। ਸਤਿਗੁਰੂ ਜੀ ਨੇ ਕੀਮਤੀ ਮਾਲਾਵਾਂ ਉਹਨਾਂ ਦੇ ਗਲੇ ਵਿਚ ਪਾ ਕੇ

ਆਸ਼ੀਰਵਾਦ ਪ੍ਰਦਾਨ ਕੀਤਾਂ।

ਉਸਤਾਦ ਅਮਜਦ ਅਲੀ ਅੰਤ ਤੇ ਇਕ ਵਾਰ ਫੇਰ ਮਾਈਕ ਤੇ ਆਏ ਤੇ ਸ਼ਬਦ ਬੋਲੇ:

"ਹਮ ਸਭ ਕੀ ਤਰਫ ਸੇ ਸਤਿਗੁਰੂ ਜੀ ਕੇ ਬਹੁਤ ਬਹੁਤ ਸ਼ੁਕਰਗੁਜ਼ਾਰ ਹੈਂ। ਉਹਨੋਂ ਨੇ ਗਵਾਲੀਅਰ ਮੇਂ ਆ ਕੇ ਹਮ ਸਭ ਪਰ ਕਿਰਪਾ ਕਰੀ ਔਰ ਉਨ ਕਾ ਆਸ਼ੀਰਵਾਦ ਔਰ ਪਿਆਰ ਹਮੇਸ਼ਾ ਸਭ ਕੇ ਸਾਥ ਰਹੇ ਔਰ ਆਪ ਸਭ ਕੋ ਮੇਰੀ ਤਰਫ ਸੇ ਔਰ ਮੇਰੇ ਪਰਿਵਾਰ ਕੀ ਤਰਫ ਸੇ ਬਹੁਤ ਬਹੁਤ ਦੀਵਾਲੀ ਮੁਬਾਰਕ।

ਸ਼ਾਮ ਵਾਲਾ ਪ੍ਰੋਗਰਾਮ ਪਹਿਲਾਂ ੫ ਨਵੰਬਰ ਨੂੰ ਹੋਣਾ ਹੀ ਨਿਸ਼ਚਿਤ ਸੀ ਪਰ ਦੀਵਾਲੀ ਨਾਲ ਸੰਬੰਧਤ ਤਿਉਹਾਰ ਕਾਰਨ ੪ ਨੂੰ ਕਰ ਲਿਆ ਗਿਆ।

ਸਤਿਗੁਰੂ ਜੀ ਤੇ ਕਲਾਕਾਰ ਕਾਰਾਂ ਦੇ ਕਾਫਲੇ ਰਾਹੀਂ ੫ ਨਵੰਬਰ ਤੜਕੇ ਹੀ ਦਿੱਲੀ ਲਈ ਚੱਲ ਪਏ। ਆਪ ਜੀ ਦਾ ਡੇਰਾ ਸੂਬਾ ਸਰਬਜੀਤ ਸਿੰਘ ਸ. ਮਨਮੋਹਨ ਸਿੰਘ ਦੇ ਘਰ ਸੀ। ਮਨਮੋਹਨ ਸਿੰਘ ਹੋਰਾਂ ਨੂੰ ਇਹ ਗੌਰਵ ਹਾਸਲ ਹੈ ਕਿ ਉਹਨਾਂ ਦਾ ਸਪੁੱਤਰ ਸੋਨੂੰ ਹਰਪ੍ਰੀਤ ਸਿੰਘ ਛੋਟੀ ਉਮਰ ਵਿਚ ਹੀ ਤਬਲੇ ਦਾ ਵੱਡਾ ਕਲਾਕਾਰ ਬਣ ਰਿਹਾ ਹੈ। ਇਹ ਇਕ ਛੋਟਾ ਪਰਿਵਾਰ ਹੈ ਸ. ਮਨਮੋਹਨ ਸਿੰਘ, ਸੂਬਾ ਸਰਬਜੀਤ ਸਿੰਘ, ਸ. ਹਰਜੀਤ ਸਿੰਘ, ਪਰ ਇਹਨਾਂ ਦੀ ਪ੍ਰਸਿੱਧੀ ਬਹੁਤ ਹੈ। ਸਟੇਸ਼ਨ ਤੋਂ ਉਤਰੋ ਤਾਂ ਆਟੋ ਰਿਕਸ਼ੇ ਵਾਲੇ ਸਿੱਧੇ ਉਥੇ ਲੈ ਜਾਣਗੇ। ਇਹਨਾਂ ਦਾ ਨਿਵਾਸ ਵੀ ਕਿਲੇ ਦੇ ਬਿਲਕੁੱਲ ਨਾਲ ਹੈ।

ਸ. ਪ੍ਰੀਤਮ ਸਿੰਘ ਪੰਛੀ ਪੁਰਾਣੇ ਆਜ਼ਾਦੀ ਘੁਲਾਟੀਏ ਹਨ। ਉਹ ਪਿਛਲੇ ਸਾਲ ਮੱਧ ਪ੍ਰਦੇਸ਼ ਵਿਚ ਸ਼ਹੀਦਾਂ ਦੀ ਸਿਮ੍ਰਤੀ ਵਿਚ ਯਾਤਰਾ ਵਿਚ ਸ਼ਾਮਲ ਹੋਏ ਸਨ। ਇਹ ਸਵਾਧੀਨਤਾ ਸੰਘਰਸ਼ ਦੇ ਅਤਿਅੰਤ ਪ੍ਰਮੁੱਖ ਕ੍ਰਾਂਤੀਕਾਰੀ ਅੰਦੋਲਨ ਦੀ ਯਾਦ ਵਿਚ ਹੋਈ ਯਾਤਰਾ ਰਾਮ ਪ੍ਰਸਾਦ ਬਿਸਮਿਲ ਦੇ ਪਿੰਡ ਬਰਵਾਈ, ਗਣੇਸ਼ ਸ਼ੰਕਰ ਵਿਦਿਆਰਥੀ ਦੇ ਪਿੰਡ ਮੁਗਾਵਲੀ ਵੀ ਗਈ, ਭਾਵਰਾ ਇਲਾਹਾਬਾਦ ਅਤੇ ਭੂਪਾਲ ਵੀ ਗਈ। ਇਸ ਯਾਤਰਾ ਸੰਬੰਧੀ ਮਿਲਿਆ ਪੰਛੀ ਜੀ ਦਾ ਸਰਟੀਫੀਕੇਟ ਸੂਬਾ ਸਰਬਜੀਤ ਸਿੰਘ ਨੇ ਪ੍ਰਾਪਤ ਕੀਤਾ ਸੀ। ਉਹ ੪ ਨਵੰਬਰ ਨੂੰ ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਦੁਆਰਾ ਪ੍ਰਾਪਤ ਕਰ ਕੇ ਪੰਛੀ ਜੀ ਨੂੰ ਖ਼ੁਸ਼ੀ ਹੋਈ।



ਸਤਿਗੁਰੂ ਜਗਜੀਤ ਸਿੰਘ ਜੀ, ਆਜ਼ਾਦੀ ਸੰਗਰਾਮੀਏ ਅਤੇ ਲੇਖਕ ਸ. ਪ੍ਰੀਤਮ ਸਿੰਘ ਪੰਛੀ ਨੂੰ ਕ੍ਰਾਂਤੀਕਾਰੀ ਅੰਦੋਲਨ ਦੀ ਯਾਤਰਾ ਵਿਚ ਭਾਗ ਲੈਣ ਦਾ ਪ੍ਰਮਾਣ ਪੱਤਰ ਦੇ ਰਹੇ ਹਨ।

ਸੂਬਾ ਸਰਬਜੀਤ ਸਿੰਘ ਹੋਰੀਂ ਸਮਾਜਕ ਧਾਰਮਕ ਕੰਮਾਂ ਵਿਚ ਬਹੁਤ ਵਿਅਸਤ ਰਹਿੰਦੇ ਹਨ। ਇਨ੍ਹਾਂ ਦੇ ਉਦਮ ਦੇ ਫਲਸਰੂਪ ਮੱਧ ਪ੍ਰਦੇਸ਼ ਸਰਕਾਰ ਦੇ ਸੰਸਕ੍ਰਿਤੀ ਵਿਭਾਗ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸ਼ਹੀਦਾਂ ਦੀਆਂ ਤਸਵੀਰਾਂ ਆਪਣੇ ਹੇਠ ਸਭ ਪ੍ਰਮੁੱਖ ਥਾਵਾਂ ਪ੍ਰਦਰਸ਼ਨੀਆਂ ਅਜਾਇਬ ਘਰਾਂ ਵਿਚ ਲਾਈਆਂ ਹਨ। ਕਿਲੇ ਦੇ ਸ਼ੁਰੂ ਵਿਚ ਬਣੇ ਗੁਜਰੀ ਮਹੱਲ ਵਿਚ ਇਹ ਤਸਵੀਰਾਂ ਅਸੀਂ ਆਪ ਵੇਖੀਆਂ ਹਨ। ਸੂਬਾ ਜੀ ਦੀਆਂ ਗਤੀਵਿਧੀਆਂ ਦਾ ਭਾਰੀ ਅਖਬਾਰੀ ਰਿਕਾਰਡ ਉਹਨਾਂ ਪਾਸ ਮੌਜੂਦ ਹੈ। ਪੰਛੀ ਜੀ ਤੇ ਲੇਖਕ ਪਿੱਛੇ ਰਹਿ ਗਏ ਸਾਂ ਤੇ ਸੂਬਾ ਜੀ ਦੇ ਪਿਆਰ ਅਤੇ ਅਸਰਾਰ ਨਾਲ ਅਸੀਂ ਕਿਤੇ ਲੋਢੇ ਵੇਲੇ ਵਾਪਸੀ ਗੱਡੀ ਫੜ ਸਕੇ। ਪੰਛੀ ਜੀ ਬਤੌਰ ਆਜ਼ਾਦੀ ਸੰਗਰਾਮੀਏ ਰੇਲ ਦੇ ਕਿਸੇ ਵੀ ਦਰਜੇ ਵਿਚ ਮੁਫਤ ਸਫਰ ਕਰ ਸਕਦੇ ਹਨ। ਸਮੇਤ ਇਕ ਸੇਵਕ ਦੇ। ਇਸ ਵਾਰ ਇਹ ਸੇਵਕ ਦਾਸ ਸੀ।

ਵਿਸ਼ੇਸ਼ ਵਿਅਕਤੀਆਂ ਵਿਚ ਸ. ਹਰਵਿੰਦਰ ਸਿੰਘ ਹੰਸਪਾਲ ਜੀ ਸਨ ਸਾਬਕਾ ਰਾਜ ਸਭਾ ਮੈਂਬਰ। ਉਹਨਾਂ ਦੀ ਮੱਧ ਪ੍ਰਦੇਸ਼ ਦੇ ਸ਼ਾਸਕ ਵਰਗ ਵਿਚ ਬਹੁਤ ਪਹਿਚਾਣ ਹੈ, ਪਰ ਉਹਨਾਂ ਇਹ ਦਿਨ ਕੇਵਲ ਸੰਗੀਤ ਨੂੰ ਹੀ ਸਮਰਪਿਤ ਕੀਤਾ ਅਤੇ ਇਸ ਦਾ ਭਰਪੂਰ ਰਸ ਮਾਣਿਆ। ★

# ਪੱਛਮੀ ਪੰਜਾਬ ਵਿਚ ਕੁਝ ਦਿਨ

**ਕਿਸ਼ਤ-੮**

—ਸੁਵਰਨ ਸਿੰਘ ਵਿਰਕ

ਪ੍ਰਸੰਗ—ਲਾਹੌਰ ਯਾਤਰਾ

ਸਮਾਧਾਂ ਦੀ ਉਦਾਸ ਕਰਨ ਵਾਲੀ ਯਾਤਰਾ ਤੋਂ ਬਾਅਦ ਲੰਗਰ ਦੀ ਚਾਹ ਅਤੇ ਰਸਾਂ ਨਾਲ ਨਾਸ਼ਤਾ ਕੀਤਾ ਅਤੇ ਫਿਰ ਕਰਨੈਲ ਸਿੰਘ ਅਸਪਾਲ ਤੇ ਮੈਂ ਸ਼ਾਹੀ ਕਿਲ੍ਹੇ ਵੱਲ ਨਿਕਲ ਤੁਰੇ। ਕਿਲ੍ਹੇ ਦਾ ਗੇਟ ਖੁੱਲਣ ਵਿਚ ਅਜੇ ਅੱਧਾ ਕੁ ਘੰਟਾ ਰਹਿੰਦਾ ਸੀ। ਇਸ ਲਈ ਅਸੀਂ ਉਸ ਪਾਕ ਰੂਹ ਇਨਸਾਨ, ਦਰਵੇਸ਼ ਸ਼ਖਸੀਅਤ ਪ੍ਰਸਿੱਧ ਸੂਫੀ ਫਕੀਰ ਦਾਤਾ ਗੰਜ ਬਖਸ਼ ਰਹਿਮਤੁੱਲ ਉਲਾਹ, ਜਿਹਨਾਂ ਵਿੱਚ ਸ਼ਹਿਰ ਲਾਹੌਰ ਦੀ ਆਤਮਾ ਕੋਈ ਹਜ਼ਾਰ ਵਰ੍ਹੇ ਤੋਂ ਵਸ ਰਹੀ ਮੰਨੀ ਜਾਂਦੀ ਹੈ, ਉਹਨਾਂ ਦੇ ਦਰਬਾਰ ਦੇ ਦਰਸ਼ਨਾਂ ਨੂੰ ਪੈਦਲ ਹੀ ਤੁਰ ਪਏ। ਕੋਈ ਵੀਹਾਂ ਕੁ ਮਿੰਟਾਂ ਬਾਦ ਅਸੀਂ ਉੱਥੇ ਪੁੱਜ ਗਏ। ਦਰਬਾਰ ਦੇ ਬਾਹਰ ਵੱਡੀਆਂ ਵੱਡੀਆਂ ਦੇਗਾਂ ਵਿਚ ਸ਼ਰਧਾਲੂ ਲੋੜਵੰਦਾਂ ਲਈ ਭੋਜਨ ਪਕਵਾ ਕੇ ਵੰਡ ਰਹੇ ਸਨ। ਦਰਬਾਰ ਵਿੱਚ ਨਵੀਂ ਨਵੀਂ ਇਮਾਰਤਸਾਜ਼ੀ ਹੋਈ ਸੀ ਪਹਿਲਾਂ ਤੋਂ ਨਕਸ਼ਾ ਬਦਲਿਆ ਸੀ। ਸ਼ਰਧਾਵਾਨ ਬੜੀ ਅਕੀਦਤ ਨਾਲ ਦਾਤਾ ਦਰਬਾਰ ਦੀ ਜ਼ਿਆਰਤ ਕਰ ਰਹੇ ਸਨ। ਇਕ ਪਾਕੀਜ਼ਗੀ ਜਹੀ ਦਾ ਅਹਿਸਾਸ ਹੋ ਰਿਹਾ ਸੀ। ਅਮਨ ਅਤੇ ਸਕੂਨ ਮਿਲ ਰਿਹਾ ਸੀ ਉਸ ਬਜ਼ੁਰਗ ਦੇ ਸਥਾਨ ਤੇ ਆ ਕੇ ਜਿਹਦੇ ਬਾਰੇ ਸ਼ਾਇਰ ਦਾ ਕਲਾਮ ਹੈ:

"ਪਾਕਪਟਨ ਫਰੀਦ ਦਾ ਸ਼ਹਿਰ ਜਾਣੇਂ
ਅਤੇ ਬੁੱਲੇ ਦਾ ਸ਼ਹਿਰ ਕਸੂਰ ਨਗਰੀ।
ਪਰ ਪਈ ਵੱਸਦੀ ਰਾਵੀ ਦੇ ਕੰਢਿਆਂ ਤੇ
ਮੇਰੇ ਦਾਤਾ ਦੀ ਨਜ਼ਰ ਮਨਜ਼ੂਰ ਨਗਰੀ।

ਦਾਤਾ ਦਰਬਾਰ ਦੇ ਮੁੱਖ ਦਰਵਾਜ਼ੇ ਤੇ ਫ਼ਾਰਸੀ ਦਾ ਇਹ ਸ਼ੇਅਰ ਉੱਕਰਿਆ ਹੋਇਆ ਹੈ:

"ਗੰਜ ਬਖਸ਼ ਫੈਜ਼-ਇ-ਆਲਮ,
ਮਜ਼ਹਰ-ਇ-ਨੂਰ-ਇ-ਖੁਦਾ।
ਨਾਕਸਾਂ ਰਾ ਪੀਰ ਕਾਮਿਲ, ਕਾਮਿਲਾਂ ਰਾ ਰਾਹਨੁਮਾ।"

ਇਹ ਸ਼ੇਅਰ ਖੁਆਜਾ ਮੁਈਨ-ਉ-ਦੀਨ ਚਿਸ਼ਤੀ ਅਜਮੇਰ ਸ਼ਰੀਫ਼ ਵਾਲਿਆਂ ਨੇ ਦਾਤਾ ਦਰਬਾਰ ਵਿਚ ਚਿੱਲਾ ਕੱਟਣ ਤੋਂ ਬਾਦ ਉਹਨਾਂ ਦੀ ਸਿਫ਼ਤ ਵਿਚ ਉਚਾਰਣ ਕੀਤਾ ਸੀ, ਜਿਸ ਦਾ ਭਾਵ ਅਰਥ ਹੈ," ਦੁਨੀਆ ਲਈ ਬਰਕਤਾਂ ਦਾ ਖਜ਼ਾਨਾ, ਦਾਤਾ ਜੀ, ਖੁਦਾ ਦਾ ਹੀ ਜ਼ਾਹਰਾ ਰੂਪ ਸਨ। ਊਣਿਆਂ ਲਈ ਉਹ ਕਾਮਲ ਪੀਰ ਸਨ ਅਤੇ ਕਾਮਲਾਂ ਲਈ ਰਾਹ ਵਿਖਾਵੇ ਸਨ।" ਦਾਤਾ ਜੀ ਦਾ ਨਾਂ ਅਲੀ ਹਜਵੇਰੀ ਸੀ। ਉਹਨਾਂ ਦੇ ਮੁਢਲੇ ਸ਼ਹਿਰ ਦਾ ਨਾਂ ਹਜਵੇਰ ਸੀ।

ਦਾਤਾ ਦਰਬਾਰ ਤੋਂ ਮੁੜਦਿਆਂ ਇਕ ਚਾਹ ਦੀ ਦੁਕਾਨ ਤੇ ਰੁਕ ਗਏ। ਇੱਥੇ ਇਕ ਨੌਜੁਆਨ ਸੱਜਣ ਨੇ ਸਾਨੂੰ ਚਾਹ ਦੇ ਪੈਸੇ ਨਾ ਦੇਣ ਦਿਤੇ। ਇਸ ਤਰ੍ਹਾਂ ਦੀਆਂ ਵਰਦਾਤਾਂ ਹੋਰਥੇ ਵੀ ਸਾਡੇ ਨਾਲ ਹੋਈਆਂ। ਦੋਹਾਂ ਮੁਲਕਾਂ ਦੇ ਲੋਕ ਇਕ ਦੂਜੇ ਨੂੰ ਹੋਰਵੇਂ ਜਹੇ ਨਾਲ ਵਿੰਹਦੇ ਰਹਿੰਦੇ ਹਨ।

ਰਸਤੇ ਵਿਚ ਇਕ ਡੈਂਟਲ ਕਾਲਜ ਆਉਂਦਾ ਸੀ। ਕੁੜੀਆਂ ਮੁੰਡੇ ਕਿਤਾਬਾਂ ਫੜੀ ਪੜ੍ਹਨ ਆ ਰਹੇ ਸਨ। ਸਾਨੂੰ ਉਹਨਾ ਡਾਢਾ ਮੋਹ ਮਾਣ ਬਖਸ਼ਿਆ। ਕੁਝ ਮੁੰਡਿਆ ਕੁੜੀਆਂ ਦੇ ਨਾਲਦਿਆਂ ਨੇ ਸਾਨੂੰ ਇਹ ਉਚੇਚਾ ਦੱਸਿਆ ਪਈ ਇਹ ਵੀ ਤੁਹਾਡੇ ਵਿਚੋਂ ਹੀ ਹਨ।... ਇਹ ਜੱਟ ਨੇ। ਸ਼ਾਇਦ ਇਹ ਆਮ ਧਾਰਣਾ ਹੈ ਕਿ ਪਾਕਿਸਤਾਨ ਗੁਰਧਾਮ ਯਾਤਰਾ ਵਿਚ ਆਉਣ ਵਾਲੇ ਜ਼ਿਆਦਾ ਸਿੱਖ, ਜੱਟ ਹੁੰਦੇ ਹਨ। ਹਾਲਾਂਕਿ ਸਿੱਖਾਂ ਦੀਆਂ ਸਾਰੀਆ ਹੀ ਸ਼੍ਰੇਣੀਆਂ ਜਾਤੀਆਂ ਦੇ ਲੋਕ ਇਸ ਯਾਤਰਾ ਵਿਚ ਸ਼ਾਮਲ ਹੁੰਦੇ ਹਨ। ਪਿੰਡਾਂ ਵਿਚੋਂ ਆਉਣ ਵਾਲੇ ਜ਼ਿਆਦਾ ਮੁਸਲਮਾਨ ਵੀ ਜੱਟ ਭਾਈਚਾਰੇ ਵਿਚੋਂ ਹੀ ਮਿਲਦੇ ਸਨ।

ਮਿਥੇ ਸਮੇਂ ਤੇ ਲਾਹੌਰ ਦੇ ਸ਼ਾਹੀ ਕਿਲ੍ਹੇ ਦਾ ਆਲਮਗੀਰੀ ਦਰਵਾਜ਼ਾ ਖੁੱਲ ਗਿਆ। ਇਹ ਦਰਵਾਜ਼ਾ ਬਹੁਤ ਵਿਸ਼ਾਲ ਹੈ। ਜੜਤ ਦੇ ਪੱਖੋਂ ਡਾਢਾ ਮਜ਼ਬੂਤ ਅਤੇ ਬਣਤਰ ਦੇ ਪੱਖੋਂ ਸੁਹਣੀ ਦਿੱਖ ਵਾਲਾ ਹੈ। ਔਰੰਗਜ਼ੇਬ ਬਾਦਸ਼ਾਹ ਦੇ ਇਕ ਕਰੀਬੀ ਰਿਸ਼ਤੇਦਾਰ ਅਤੇ ਜਰਨੈਲ ਫਿਦਾ ਖਾਨ ਨੇ ਹੀ ਬਾਦਸ਼ਾਹੀ ਮਸੀਤ ਜਿਓਂ ਕਿਲ੍ਹੇ ਦੇ ਇਸ ਦਰਵਾਜ਼ੇ ਦੀ ਤਾਮੀਰ ਵੀ ਸਤਾਰ੍ਹਵੀਂ ਸਦੀ ਦੇ ਅਠਵੇਂ ਦਹਾਕੇ ਦੇ ਮੁੱਢ ਵਿਚ ਕਰਵਾਈ ਸੀ। ਸ਼ਾਹੀ ਕਿਲ੍ਹੇ ਦੇ ਇਸ ਦਰਵਾਜ਼ੇ ਅੱਗੇ ਖਲੋਣ ਦਾ ਇਕ ਆਪਣਾ ਅਨੰਦ ਏ। ਇਸ ਦੀ ਵਿਸ਼ਾਲਤਾ ਸਮੇਂ ਅਤੇ ਸਥਾਨ ਦੇ ਬੰਧਨਾਂ ਤੋਂ ਕੁਝ ਸਮੇਂ ਲਈ ਮੁਕਤ ਹੋਣ ਦਾ ਅਹਿਸਾਸ ਪੈਦਾ ਕਰਦੀ ਏ। ਮਨੁੱਖ ਦੀ ਹਸਤੀ ਵੇਲੇ ਦੀਆਂ ਇਹਨਾਂ ਦਿਓ-ਕੱਦ ਇਮਾਰਤਾਂ ਦੇ ਪੈਰਾਂ ਵਿਚ ਬੜੀ ਛੋਟੀ ਮਲੂਮ ਹੁੰਦੀ ਏ। ਫਿਰ ਵੀ ਉਹ ਮਨੁੱਖ ਹੀ ਸਨ ਜਿਹਨਾਂ ਦੇ ਹੱਥਾਂ ਦੀ ਬਰਕਤ ਨੇ ਇਹ ਸ਼ਾਹਕਾਰ ਸਿਰਜੇ ਹਨ।

ਚਹੁੰ ਰੁਪੈਆਂ ਦੀ ਟਿਕਟ ਪਾਕਿਸਤਾਨ ਦੇ ਪੁਰਾਤੱਤਵ ਵਿਭਾਗ ਤੋਂ ਖਰੀਦ ਕੇ ਕਿਲ੍ਹੇ ਵਿਚ ਦਾਖ਼ਲ ਹੋਏ। ਡਿਊੜੀ

ਵਿਚ ਕੁਝ ਪੁਸਤਕਾਂ ਵੀ ਕਿਲ੍ਹੇ ਦੇ ਇਤਿਹਾਸ ਨਾਲ ਸੰਬੰਧਿਤ ਵਿਕਦੀਆਂ ਸਨ, ਜਿਹਨਾਂ ਨੂੰ ਖਰੀਦਣ ਵਿਚ ਕੀਤੀ ਘੌਲ ਹੁਣ ਰੜਕ ਰਹੀ ਹੈ। ਇਕ ਬੋਰਡ ਲੱਕੜੀ ਦੇ ਉਤੇ ਉਰਦੂ ਅਤੇ ਅੰਗਰੇਜ਼ੀ ਵਿਚ ਇਸ ਕਿਲ੍ਹੇ ਦਾ ਸੰਖੇਪ ਇਤਿਹਾਸ ਲਿਖਿਆ ਸੀ। ਲਾਹੌਰ ਸ਼ਹਿਰ ਦੀ ਉਤਪਤੀ ਬਾਰੇ ਅਯੁਧਿਆਪਤੀ ਰਾਮ ਚੰਦਰ ਜੀ ਦੇ ਪੁੱਤਰ ਲਵ ਦੇ ਨਾਂ ਨਾਲ ਜੁੜੀ ਘਟਨਾ ਦਾ ਵੀ ਜ਼ਿਕਰ ਸੀ। ਹਿੰਦੂ ਰਾਜਿਆਂ ਵੇਲੇ ਇਹ ਇਕ ਕੱਚਾ ਕਿਲ੍ਹਾ ਸੀ। ਉਸਦੀ ਪੱਕੀ ਉਸਾਰੀ ਮੁਸਲਮਾਨ ਹਾਕਮਾਂ ਦੇ ਸਮੇਂ ਵਿਚ ਹੀ ਕੋਈ ਹਜ਼ਾਰ ਕੁ ਵਰ੍ਹਾ ਪਹਿਲਾਂ ਹੋਈ ਦੱਸੀ ਜਾਂਦੀ ਹੈ। ਮੁਗਲ ਬਾਦਸ਼ਾਹ ਅਕਬਰ ਤੇ ਜਹਾਂਗੀਰ ਨੇ ਇਸ ਕਿਲ੍ਹੇ ਨੂੰ ਆਧੁਨਿਕ ਦਿੱਖ ਦਿਤੀ। ਉਹ ਇਥੇ ਚੋਖਾ ਸਮਾਂ ਠਹਿਰਦੇ ਵੀ ਸਨ। ਵੈਸੇ ਤੇ ਕਸ਼ਮੀਰ ਨੂੰ ਜਾਣ ਵੇਲੇ ਸਾਰੇ ਹੀ ਮੁਗ਼ਲ ਬਾਦਸ਼ਾਹਾਂ ਦਾ ਇਥੇ ਪੜਾਅ ਹੁੰਦਾ ਸੀ। ਜਹਾਂਗੀਰ ਬਾਦਸ਼ਾਹ ਨੇ ਕਿਹਾ ਜਾਂਦਾ ਹੈ ਕਿ ਇੱਥੇ ਹੀ ਆਪਣੇ ਨਿਵਾਸ ਦੇ ਸੰਮਣ ਬੁਰਜ ਵਿਚ ਇਕ ਘੜਿਆਲ ਟੰਗਿਆ ਸੀ। ਜਿਸਨੂੰ ਨਿਆਂ ਦੀ ਭਾਲ ਵਿਚ ਆਇਆ ਕੋਈ ਵੀ ਵਿਅਕਤੀ ਰੱਸੀ ਖਿਚ ਕੇ ਖੜਕਾ ਸਕਦਾ ਸੀ ਅਤੇ ਬਾਦਸ਼ਾਹ ਦੇ ਧਿਆਨ ਵਿਚ ਆਪਣੀ ਫਰਿਆਦ ਲਿਆ ਸਕਦਾ ਸੀ।

ਪੁਰਾਣੇ ਮਹਿਲ ਸੰਭਾਲਣ ਵਾਲੇ ਸਨ। ਇਹ ਖੰਡਰਾਂ ਦੀ ਸ਼ਕਲ ਵਿਚ ਵਟਦੇ ਜਾ ਰਹੇ ਸਨ। ਉਂਝ ਇੱਥੇ "ਸ਼ੀਸ਼ ਮਹਿਲ" ਵੀ ਸੀ ਅਤੇ ਇਸ ਦੇ ਪੁਰਾਣੇ ਬੁਰਜਾਂ ਦੇ ਅਵਸ਼ੇਸ਼ ਵੀ ਵੇਖੇ ਜਾ ਸਕਦੇ ਸਨ, ਜਿਹਨਾਂ ਨੂੰ ਸਾਡੇ ਲੋਕ ਗੀਤਾਂ ਨੇ ਆਪਣੀ ਹਿੱਕੜੀ ਵਿਚ ਸਮੋਅ ਕੇ ਅਮਰ ਕਰ ਦਿੱਤਾ ਹੈ—

"ਉੱਚੜੇ ਬੁਰਜ ਲਾਹੌਰ ਦੇ,<br>
ਹੇਠ ਵਗੇ ਦਰਿਆ।<br>
ਮਲ ਮਲ ਨ੍ਹਾਵਣ ਗੋਰੀਆਂ,<br>
ਲੈਣ ਗੁਰਾਂ ਦਾ ਨਾਂ।"

ਇਹ ਗੀਤ ਸ਼ਾਇਦ ਸਿੱਖ ਕਾਲ ਦੀ ਉਪਜ ਹਨ। ਕਿਲ੍ਹਾ ਤਾਂ ਬਹੁਤ ਵਿਸ਼ਾਲ ਸੀ, ਪਰ ਦੋ ਤਿੰਨ ਘੰਟਿਆਂ ਵਿਚ ਅਸੀਂ ਕਿੰਨਾ ਕੁ ਹਿੱਸਾ ਵੇਖ ਸਕਦੇ ਸਾਂ। ਜਿਹੜਾ ਅਜਾਇਬ ਘਰ ਸਾਨੂੰ ਵਿਖਾਇਆ ਗਿਆ ਉਹ ਮਾਈ ਜਿੰਦਾਂ ਦੀ ਹਵੇਲੀ ਵਿੱਚ ਸਥਿਤ ਸੀ। ਇਸ ਵਿਚ ਸਿੱਖ ਕਾਲ ਨਾਲ ਸੰਬੰਧਿਤ ਅਸਤਰ, ਸ਼ਸਤਰ, ਬਸਤਰ ਰੱਖੇ ਹੋਏ ਸਨ ਅਤੇ ਸਿੱਖ ਮਹਾਰਾਜਿਆਂ ਜਰਨੈਲਾਂ ਅਤੇ ਸਰਦਾਰਾਂ ਦੇ ਜ਼ਿਆਦਾਤਰ ਯੌਰਪੀਨ ਮੁਸੱਵਰਾਂ ਦੁਆਰਾ ਤਿਆਰ ਕੀਤੇ ਚਿੱਤਰ ਸਨ। ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਬੜੇ ਪ੍ਰਭਾਵਸ਼ਾਲੀ ਚਿੱਤਰ ਜਿਹਨਾਂ ਵਿਚੋਂ ਵੇਲੇ ਦੇ ਇਤਿਹਾਸਿਕ ਪਾਤਰਾਂ ਦੇ ਮੁਹਾਂਦਰੇ ਪਛਾਣੇ ਜਾਂਦੇ ਹਨ।

ਇਸ ਅਜਾਇਬ ਘਰ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਸਿੱਧ ਘੋੜੇ 'ਲੈਲੀ' ਦੀ ਮਸਾਲੇ ਲਾਈ ਦੇਹ ਵੀ ਰੱਖੀ ਹੁੰਦੀ ਸੀ। ਉਤੇ ਲਟਕਦੀਆਂ ਸਨ ਸੋਨੇ ਅਤੇ ਹੀਰੇ ਮੋਤੀਆਂ ਨਾਲ ਜੜੀਆਂ ਕਾਠੀਆਂ। ਹੁਣ ਉਹਨੂੰ ਸ਼ਾਇਦ ਮੁਰੰਮਤ ਲਈ ਭੇਜਿਆ ਸੀ। ਇਕ ਹੋਰ ਖਿੱਚ ਦਾ ਕੇਂਦਰ ਸਨ ਮਹਾਰਾਣੀ ਜਿੰਦਾਂ ਦੇ ਹੱਥਾਂ ਦੇ ਬਣਾ ਕੇ ਰੱਖੇ ਹੋਏ ਨਮੂਨੇ। ਇਹਨਾਂ ਹੱਥਾਂ ਤੋਂ ਹੀ ਮਹਾਰਾਣੀ ਦੀ ਸੁੰਦਰ ਸ਼ਖਸੀਅਤ ਦੇ ਦੀਦਾਰ ਹੋ ਰਹੇ ਸਨ। ਇੱਥੋਂ ਦੇ ਪ੍ਰਬੰਧਕਾਂ ਤੋਂ ਜਦੋਂ ਅਸੀਂ ਮੁਗਲ ਕਾਲ ਦਾ ਅਜਾਇਬ ਘਰ ਵੇਖਣ ਦੀ ਮੰਗ ਕੀਤੀ ਤਾਂ ਉਹਨਾਂ ਕਿਹਾ ਕਿ ਜਦੋਂ ਸਿੱਖ ਜੱਥੇ ਆਉਂਦੇ ਹਨ ਸਿਰਫ਼ ਉਦੋਂ ਹੀ ਸਿੱਖਾਂ ਦਾ ਅਜਾਇਬ ਘਰ ਖੋਹਲਿਆ ਜਾਂਦਾ ਹੈ। ਇਸ ਸਮੇਂ ਮੁਗਲਾਂ ਵਾਲਾ ਬੰਦ ਰਹਿੰਦਾ ਹੈ। ਬਾਕੀ ਸਾਰਾ ਵਰ੍ਹਾ ਸਿੱਖਾਂ ਵਾਲਾ ਬੰਦ ਰਹਿੰਦਾ ਹੈ। ਸਾਨੂੰ ਉਹਨਾਂ ਦੀ ਇਹ ਕਾਰਵਾਈ ਪਸੰਦ ਨਾ ਆਈ। ਅਸੀਂ ਮੁਗ਼ਲ ਕਾਲ ਦੀਆਂ ਕਲਾ ਕ੍ਰਿਤੀਆਂ ਵੇਖਣ ਤੋਂ ਉਸ ਤਰ੍ਹਾਂ ਹੀ ਵਿਰਵੇ ਰਹੇ ਜਿਸ ਤਰ੍ਹਾਂ ਬਾਕੀ ਸਾਰਾ ਸਾਲ ਲੋਕੀਂ ਸਿੱਖ ਕਾਲ ਦੀਆਂ ਇਤਿਹਾਸਕ ਵਸਤੂਆਂ ਦੇ ਦਰਸ਼ਨ ਨਹੀਂ ਕਰ ਸਕਦੇ।

ਇੱਥੇ ਸਿੱਖ ਅਜਾਇਬ ਘਰ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਕੁਰਸੀ ਨਾਮਾ ਦਿੱਤਾ ਹੋਇਆ ਸੀ। ਜਿਸਦੇ ਮੁਤਾਬਿਕ ਉਹਦੇ ਵਡੇਰੇ ਭਟਨੇਰ (ਹਨੂਮਾਨਗੜ੍ਹ) ਦਾ ਕਿਲ੍ਹਾ ਵਸਾਉਣ ਵਾਲੇ ਭੱਟੀ ਰਾਜਪੂਤਾਂ ਵਿਚੋਂ ਸਨ। ਡਾ. ਸ਼ੇਰ ਸਿੰਘ ਸ਼ੇਰ ਹੋਰਾਂ ਦੀ ਇਤਿਹਾਸਕ ਖੋਜ ਨੂੰ ਇਹ ਕੁਰਸੀਨਾਮਾ ਰੱਦ ਕਰਦਾ ਸੀ। ਡਾਕਟਰ ਸਾਹਿਬ ਸਾਂਹਸੀ ਕਬੀਲੇ ਵਿਚੋਂ ਹਨ ਅਤੇ ਰਣਜੀਤ ਸਿੰਘ ਦੇ ਪੁਰਖੇ ਕਿਸੇ ਸਮੇਂ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ "ਰਾਜਾ ਸਾਂਸੀ" ਵਿਚ ਰਹਿੰਦੇ ਰਹੇ ਹਨ। ਡਾਕਟਰ ਸਾਹਿਬ ਇੱਥੋਂ ਹੀ ਇਹ ਸਿੱਧ ਕਰਦੇ ਸਨ ਕਿ ਰਣਜੀਤ ਸਿੰਘ ਵੀ ਸਾਂਹਸੀ ਸੀ।

ਲਾਹੌਰ ਕਿਲ੍ਹੇ ਦੇ ਪੁਰਾਣੇ ਤਹਿਖਾਨਿਆਂ ਦੇ ਪਾਸੋਂ ਲੰਘਦਿਆਂ ਅਸੀਂ ਮਨ ਹੀ ਮਨ ਵਿਚ ਉਹਨਾਂ ਤਸੀਹਾਂ ਕੇਂਦਰਾਂ ਦਾ ਨਕਸ਼ਾ ਖਿੱਚਿਆ ਜਿੱਥੇ ਕੌਮੀ ਆਜ਼ਾਦੀ ਦੀ ਲਹਿਰ ਵੇਲੇ ਦੇਸ਼ ਭਗਤਾਂ ਨੂੰ ਅੰਗ੍ਰੇਜ਼ੀ ਸਰਕਾਰ ਵਲੋਂ ਸਖ਼ਤੀਆਂ ਦਾ ਸ਼ਿਕਾਰ ਬਣਾਇਆ ਜਾਂਦਾ ਸੀ। ਇਸ ਸਦੀ ਦੇ ਪੰਜਵੇਂ ਦਹਾਕੇ ਦੇ ਪਹਿਲੇ ਅੱਧ ਵਿਚ ਪੰਜਾਬ ਦੇ ਪ੍ਰਸਿੱਧ ਕਮਿਊਨਿਸਟ ਆਗੂ ਸ਼ਾਇਰ, ਲੇਖਕ ਤੇ ਪੱਤਰਕਾਰ ਡਾ. ਅਰਜਨ ਸਿੰਘ ਗੜਗੱਜ ਨੂੰ ਇਸੇ ਕਿਲ੍ਹੇ ਵਿਚ ਕੇਸਾਂ ਤੋਂ ਲਟਕਾ ਦਿਤਾ ਗਿਆ ਸੀ ਪਾਰਟੀ ਦੀਆਂ ਗੁਪਤ ਗਤੀਵਿਧੀਆਂ ਦੀ ਜਾਣਕਾਰੀ ਲਈ। ਪ੍ਰੰਤੂ ਉਹਨਾਂ ਦਾ ਜੂੜਾ ਉਤੇ ਹੀ ਟੰਗਿਆ ਰਿਹਾ ਸੀ ਅਤੇ ਕੇਸਾਂ ਤੋਂ ਬਿਨਾਂ ਬਾਕੀ ਸਰੀਰ ਹੇਠਾਂ ਡਿਗ ਪਿਆ ਸੀ। ਜਾਣਕਾਰੀ ਬੁੱਚੜਾਂ ਨੂੰ ਫਿਰ ਵੀ ਕੋਈ ਨਾ ਮਿਲੀ। ਸ਼ਾਹੀ ਕਿਲ੍ਹੇ ਲਾਹੌਰ ਦੀਆਂ ਸਖ਼ਤੀਆਂ ਬਰਦਾਸ਼ਤ ਕਰ ਜਾਣ ਵਾਲੇ ਦੇਸ਼ ਅਤੇ ਲੋਕ ਭਗਤਾਂ ਨੂੰ ਫਿਰ

ਹੋਰ ਇਸ ਤੋਂ ਵੱਡਾ ਕੋਈ ਇਮਤਿਹਾਨ ਨਹੀਂ ਸੀ ਹੁੰਦਾ। ਕਿਲੇ ਵਿਚ ਹੀ ਕਿਤੇ "ਭੰਗੀਆਂ ਦੀ ਤੋਪ" ਪਈ ਸੀ, ਜਿਹਦੇ ਬਾਰੇ ਗ਼ਦਰ ਲਹਿਰ ਦੀ ਕਵਿਤਾ ਵਿਚ ਜ਼ਿਕਰ ਮਿਲਦਾ ਹੈ:

ਇਹਨਾਂ ਨੂੰ ਉਡਾਵੋ ਨਾਲ ਤੋਪ "ਭੰਗੀਆਂ।"
ਖਾ ਲਿਆ ਮੁਲਕ ਲੁੱਟ ਕੇ ਫਿਰੰਗੀਆਂ।

ਨਾਲ ਦਾ ਸਾਥੀ ਖਰੀਦੋ ਫਰੋਖਤ ਲਈ ਕਾਹਲਾ ਸੀ ਇਸ ਲਈ ਕਿਲ੍ਹੇ ਦੀ ਅਧੂਰੀ ਯਾਤਰਾ ਤੋਂ ਬਾਅਦ ਹੀ ਬਾਹਰ ਆ ਗਏ। ਕਿਲ੍ਹੇ ਦੇ ਸਾਹਮਣੇ ਹੀ ਸ਼ਾਹੀ ਮਸੀਤ ਸੀ। ਇਹ ਦੁਨੀਆ ਦੀਆਂ ਇਕ ਦੋ ਕੁੱਲ ਤੋਂ ਵੱਡੀਆਂ ਮਸੀਤਾਂ ਵਿਚੋਂ ਇਕ ਹੈ। ਇਸਨੂੰ ਵੀ ਫਿਦੈ ਖਾਨ ਨੇ ੧੭੭੨ ਤੋਂ ੧੭੭੪ ਈ: ਵਿਚ ਬਣਾਇਆ ਸੀ, ਔਰੰਗਜ਼ੇਬ ਬਾਦਸ਼ਾਹ ਦੇ ਹੁਕਮ ਅਨੁਸਾਰ। ਇਸ ਦੇ ਆਂਗਣ ਵਿਚ ਇਕ ਲੱਖ ਵਿਅਕਤੀ ਇਕ ਸਮੇਂ ਨਮਾਜ਼ ਪੜ੍ਹ ਸਕਦੇ ਹਨ। ਹਿੰਦੁਸਤਾਨ ਵਿਚ ਤਾਂ ਇਸ ਦੀ ਵਿਸ਼ਾਲਤਾ ਦਾ ਮੁਕਾਬਲਾ ਜਾਮਾ ਮਸਜਿਦ ਦਿੱਲੀ ਵੀ ਨਹੀਂ ਕਰਦੀ। ਵਿਹੜੇ ਦੇ ਚਾਰ ਚੁਫੇਰੇ ਬਰਾਮਦੇ ਬਣੇ ਹੋਏ ਹਨ। ਜਿੱਥੇ ਮੀਂਹ ਹਨੇਰੀ ਪਾਲੇ ਹੁਨਾਲੇ ਵੇਲੇ ਹਜ਼ਾਰਾਂ ਦੀ ਗਿਣਤੀ ਵਿਚ ਲੋੜਵੰਦ ਟਿਕ ਸਕਦੇ ਹਨ।

ਸ਼ਾਹੀ ਕਿਲ੍ਹਾ, ਬਾਦਸ਼ਾਹੀ ਮਸਜਿਦ ਅਤੇ ਸ਼ਾਹੀ ਸਮਾਧਾਂ ਇੱਕੋ ਹੀ ਜਗ੍ਹਾ ਤੇ ਹਨ ਜੋ ਪੰਜਾਬ ਦੇ ਇਕ ਖ਼ਾਸ ਕਾਲ ਦੇ ਇਤਿਹਾਸ ਨਾਲ ਸੰਬਧਿਤ ਹੈ। ਇਸ ਮਸਜਿਦ ਦੀ ਵਿਸ਼ਾਲਤਾ ਤੋਂ ਵੀ ਬੰਦਾ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿੰਦਾ। ਮਸਜਿਦ ਦੇ ਪ੍ਰਵੇਸ਼ ਦੁਆਰ ਦੇ ਉਤੇ ਪਹਿਲੀ ਮੰਜ਼ਿਲ ਵਿਚ ਇਕ ਬੜਾ ਪਵਿਤਰ ਅਜਾਇਬ ਘਰ ਹੈ। ਜਿਥੇ ਹਜ਼ਰਤ ਮੁਹੰਮਦ ਸਾਹਿਬ ਅਤੇ ਉਹਨਾਂ ਦੇ ਖਲੀਫ਼ਿਆਂ ਨਾਲ ਸੰਬੰਧਿਤ ਯਾਦਗਾਰੀ ਪੁਸ਼ਾਕਾਂ ਅਤੇ ਹੋਰ ਵਸਤਾਂ ਸਾਂਭੀਆਂ ਹੋਈਆਂ ਹਨ। ਸ਼ੀਸ਼ੇ ਦੇ ਬਕਸਿਆਂ ਵਿਚ ਮੁਹੰਮਦ ਸਾਹਿਬ ਦਾ ਚੋਗਾ, ਪਾਜਾਮਾ, ਛੜੀ ਅਤੇ ਦਾਹੜੇ ਦੇ ਪਵਿਤਰ ਕੇਸ ਵੀ ਪਏ ਹੋਏ ਹਨ। ਉਹਨਾਂ ਦੇ ਪੈਰਾਂ ਦਾ ਇਕ ਫਟੇਹਾਲ ਜੋੜਾ ਵੀ ਹੈ। ਪਹਿਰਾਵੇ ਦੇ ਬਸਤਰਾਂ ਤੋਂ ਪਤਾ ਲਗਦਾ ਹੈ ਕਿ ਹਜ਼ਰਤ ਬੜੇ ਸਾਦਾ ਜੀਵਨ ਵਿਚ ਵਿਸ਼ਵਾਸ਼ ਰੱਖਦੇ ਸਨ। ਉਹਨਾਂ ਦਾ ਪਜਾਮਾ, ਨਾਮਧਾਰੀ ਬੀਬੀਆਂ ਦੀ ਚੂੜੀਦਾਰ ਸੁੱਥਣ ਵਰਗਾ ਹੀ ਹੈ। ਇਕ ਖ਼ਲੀਫੇ ਦੀ ਦਸਤਾਰ ਤੇ ਕੁੱਲਾ ਵੀ ਪਏ ਹਨ। ਕੱਪੜੇ ਮੋਟੇ ਸੂਤੀ ਹੀ ਹਨ। ਇਹ ਪੁੱਛਣ ਤੇ ਅਜਾਇਬ ਘਰ ਦੇ ਪ੍ਰਬੰਧਕ ਨੇ ਮੈਨੂੰ ਦੱਸਿਆ ਕਿ ਇਹ ਮੁਕੱਦਸ ਸ਼ੈਆਂ ਸਰਦਾਰ ਜੀ ਤੁਹਾਡੇ ਪਾਸੋਂ ਹੀ ਏਥੇ ਆਈਆਂ ਹਨ। ਹੋਇਆ ਇਸ ਤਰ੍ਹਾਂ ਕਿ ਮੁਹੰਮਦ ਸਾਹਿਬ ਦਾ ਜਾਂ ਕਿਸੇ ਖਲੀਫ਼ੇ ਦਾ ਕੋਈ ਵੰਸ਼ਿਜ ਮੰਦਹਾਲੀ ਦੀ ਸਥਿਤੀ ਵਿਚ ਲਾਹੌਰ ਆਇਆ ਤੇ ਇਹਨਾਂ ਇਤਿਹਾਸਕ ਵਸਤੂਆਂ ਦੀ ਬੋਲੀ ਦੇਣ ਦਾ ਉਹਨੇ ਵਿਚਾਰ ਪ੍ਰਗਟ ਕੀਤਾ। ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਲੱਗਾ ਤਾਂ ਉਸ ਧਰਮ ਨਿਰਪੱਖ ਹਾਕਮ ਨੇ ਕਿਹਾ ਕਿ ਹਜ਼ਰਤ ਦੀਆਂ ਵਸਤਾਂ ਦੀ ਬੋਲੀ ਲੱਗੇ ਇਹ ਮੈਨੂੰ ਜਚਦਾ ਨਹੀਂ। ਜਿਹੜਾ ਸੱਜਣ ਇਹਨਾਂ ਸ਼ੈਆਂ ਦਾ ਮਾਲਿਕ ਹੈ ਉਹ ਆ ਕੇ ਮੂੰਹੋਂ ਮੰਗੀ ਰਕਮ ਸਰਕਾਰ ਤੋਂ ਲੈ ਸਕਦਾ ਹੈ। ਇਉਂ ਹੀ ਹੋਇਆ। ਉਸਦੀ ਕੰਗਾਲੀ ਦੂਰ ਹੋ ਗਈ। ਇਹ ਵਸਤਾਂ ਸ਼ਾਹੀ ਕਿਲੇ ਵਿਚ ਰਹੀਆਂ ਤੇ ਰਾਜ ਬਦਲੀ ਤੋਂ ਬਾਦ ੧੮੮੫ ਈ: ਦੇ ਲਾਗੇ ਚਾਗੇ ਅੰਗ੍ਰੇਜ਼ੀ ਸਰਕਾਰ ਨੇ ਬਾਦਸ਼ਾਹੀ ਮਸਜਿਦ ਲਹੌਰ ਨੂੰ ਇਹ ਭੇਟ ਕਰ ਦਿੱਤੀਆਂ।

ਸ਼ਾਹੀ ਮਸਜਿਦ ਦੇ ਪੈਰਾਂ ਵਿਚ ਹੀ ਸ਼ਾਇਰੇ ਮਸ਼ਰਕ ਡਾਕਟਰ ਸਰ ਮਹੁੰਮਦ ਇਕਬਾਲ ਦਾ ਸਮਾਰਕ ਹੈ ਜਿੱਥੇ ਉਹਨਾਂ ਨੂੰ ਦਫ਼ਨ ਕੀਤਾ ਗਿਆ ਸੀ। ਇੱਥੇ ੨੪ ਘੰਟੇ ਪਾਕਿਸਤਾਨ ਮਿਲੀਸ਼ੀਆ ਦੇ ਸਿਪਾਹੀ ਸਨਮਾਨ ਵਿਚ ਡਿਊਟੀ ਤੇ ਖੜ੍ਹ ਰਹਿੰਦੇ ਹਨ। ਡਾਕਟਰ ਇਕਬਾਲ ਨੂੰ ਪਾਕਿਸਤਾਨ ਦੇ ਬਾਨੀਆਂ ਵਿਚੋਂ ਇਕ ਹੋਣ ਕਰਕੇ ਵਿਸ਼ੇਸ਼ ਸਨਮਾਨ ਦਿੱਤਾ ਜਾਂਦਾ ਹੈ। ਪ੍ਰਸਿੱਧ ਪੰਜਾਬੀ ਸਾਹਿਤਕਾਰ ਦਵਿੰਦਰ ਸਤਿਆਰਥੀ ਆਪਣੇ ਲਹੌਰ ਦੇ ਦਿਨਾਂ ਦਾ ਇਕ ਕਿੱਸਾ ਬਿਆਨ ਕਰਦੇ ਹਨ। ਉਹਨਾਂ ਦਿਨਾਂ ਵਿਚ ਉਹਨਾਂ ਤੇ ਆਤਮ-ਹੱਤਿਆ ਕਰਨ ਦਾ ਭੂਤ ਸਵਾਰ ਸੀ। ਆਸ਼ਕ ਹੁਸੈਨ ਬਟਾਲਵੀ ਨਾਂ ਦਾ ਇਕ ਨੌਜੁਆਨ ਸਤਿਆਰਥੀ ਦੀਆਂ ਅੱਖਾਂ ਵਿਚ ਮੌਤ ਦੀ ਲਿਸ਼ਕ ਵੇਖਕੇ ਉਹਨੂੰ ਡਾਕਟਰ ਇਕਬਾਲ ਦੀ ਕੋਠੀ ਵਿਚ ਲੈ ਗਿਆ ਤੇ ਉਸ ਜ਼ਿੰਦਗੀ ਤੋਂ ਨਿਰਾਸ਼ ਯੁਵਕ ਬਾਰੇ ਉਹਨਾਂ ਨੂੰ ਦੱਸਿਆ। ਡਾਕਟਰ ਸਾਹਿਬ ਨੇ ਇਹ ਕਹਿਕੇ ਕਿ ਤੂੰ ਸ਼ਕਲ ਤੋਂ ਹਿੰਦੂ ਜਾਪਦਾ ਏਂ (ਇਸ ਲਈ ਤੇਰਾ ਪੁਨਰ ਜਨਮ ਵਿਚ ਭਰੋਸਾ ਹੋਏਗਾ) ਉਹਦੇ ਨਾਲ ਇਹ ਗੱਲ ਬਾਤ ਕੀਤੀ, "ਵੇਖ ਪੁੱਤਰ! ਤੇਰੇ ਆਪਣੇ ਅਕੀਦੇ ਅਨੁਸਾਰ ਮੌਤ ਮਗਰੋਂ ਅਗਲੇ ਜਨਮ ਵਿਚ ਤੇਰੀ ਦਾਸਤਾਨ ਦੇ ਤਿੰਨ ਰੂਪ ਹੋ ਸਕਦੇ ਹਨ—ਹੂ-ਬ-ਹੂ ਇੰਜ ਦਾ ਇੰਜ, ਇਸ ਤੋਂ ਚੰਗਾ ਜਾਂ ਇਸ ਤੋਂ ਵੀ ਖ਼ਰਾਬ ਮਤਲਬ ਇਕ ਤਿਹਾਈ ਉਮੀਦ। ਨਾ ਬਈ ਨਾ! ਮੈਂ ਤਾਂ ਹਰਗਿਜ਼ ਇਕ-ਤਿਹਾਈ ਉਮੀਦ ਦੀ ਉਂਗਲ ਫੜਕੇ ਇਸ ਰਸਤੇ ਉਪਰ ਪੈਰ ਨਾ ਧਰਾਂ। ਇਸ ਲਈ ਮੇਰੀ ਗੱਲ ਮੰਨੇ ਤਾਂ ਖੁਦਕਸ਼ੀ ਦਾ ਇਰਾਦਾ ਛੱਡ ਦੇ ਤੇ ਜ਼ਿੰਦਗੀ ਦਾ ਹਿਸਾਬ ਮੁਕਾਉਣ ਲਈ ਕੋਈ ਵੱਡਾ ਕੰਮ ਨੇਪਰੇ ਚਾੜ੍ਹਣ ਦਾ ਇਕਰਾਰ ਕਰ।"

"ਮੈਂ ਫਰਿਸ਼ਤੇ ਦੇ ਪੈਰੀਂ ਹੱਥ ਲਾ ਕੇ ਵਚਨ ਦਿਤਾ—ਹੁਣ ਮੈਂ ਆਤਮ ਹੱਤਿਆ ਨਹੀਂ ਕਰਾਂਗਾ।"

ਤੇ ਡਾਕਟਰ ਇਕਬਾਲ ਦੇ ਮੈਸੋਲੀਅਮ ਵਿਚ ਪਸਰੀ ਖਾਮੋਸ਼ੀ ਵਿਚੋਂ ਦਾਹੜੇ ਵਾਲੇ ਪੰਜਾਬੀ ਸਾਹਿਤ ਦੇ "ਘੋੜਾ ਬਾਦਸ਼ਾਹ" ਤੇ ਸਵਾਰ ਹੋ ਕੇ "ਗਿੱਧਾ" ਅਤੇ "ਲੱਕ ਟੁਣੂ ਟੁਣੂ" ਦੀਆਂ ਬਾਤਾਂ ਪਾਉਣ ਵਾਲੇ ਦਰਵੇਸ਼ ਦੀ ਯਾਦ ਆਈ ਜਿਹੜਾ

ਜੇ ਡਾਕਟਰ ਸਾਹਿਬ ਨੂੰ ਨਾ ਮਿਲਦਾ ਤਾਂ ਪੰਜਾਬੀ ਅਤੇ ਹੋਰ ਭਾਰਤੀ ਭਾਸ਼ਾਵਾਂ ਦਾ ਲੋਕ ਸਾਹਿਤ ਕਿੰਨਾ ਕੰਗਾਲ ਰਹਿ ਜਾਣਾ ਸੀ। ੧੯੭੦-੭੧ ਦੇ ਦਿਨ ਸਨ। ਮੈਂ ਪੰਜਾਬ ਯੂਨੀਵਰਸਟੀ ਦੇ ਲਾਅ ਡੀਪਾਰਟਮੈਂਟ ਵਿਚ ਪਹਿਲੇ ਸਾਲ ਦਾ ਵਿਦਿਆਰਥੀ ਸਾਂ ਅਤੇ ਹੋਸਟਲ ਚਾਰ ਵਿਚ ਰਹਿੰਦਾ ਸਾਂ। ਬਲਜੀਤ ਪਰਮਾਰ ਅਤੇ ਡਾ. ਜਗਤਾਰ ਇਕ ਨੰਬਰ ਹੋਸਟਲ ਵਿਚ ਰਹਿੰਦੇ ਸਨ। ਉਹਨਾਂ ਪਾਸ ਸਤਿਆਰਥੀ ਜੀ ਆਉਂਦੇ ਅਤੇ ਅਗੋਂ ਉਹ ਤਿੰਨੇ ਰਲ ਕੇ ਮੇਰੇ ਪਾਸ ਆ ਜਾਂਦੇ। ਇਹਨਾਂ ਗੁਰਜਧਾਰੀ ਸਾਹਿਤਕਾਰਾਂ ਨਾਲ ਮਿਲ ਕੇ ਫਿਰ ਅਸੀਂ ਸ਼ਿਵ ਕੁਮਾਰ ਬਟਾਲਵੀ ਦੇ ਪਹਿਲੀ ਮੰਜ਼ਿਲ ਵਾਲੇ ਨਿਵਾਸ ਤੇ ਪੁੱਜ ਜਾਂਦੇ। ਉਸ ਦੇ ਘਰ ਜਾਣ ਦੀ ਸਤਿਆਰਥੀ ਜੀ ਇਕ ਘਟਨਾ ਸੁਣਾਉਂਦੇ। ਸ਼ਿਵ ਕੁਮਾਰ ਦੇ ਸਾਹਮਣੇ ਉਹ ਕੁਰਸੀ ਤੇ ਉਸ ਦੇ ਘਰ ਬੈਠੇ ਸਨ। ਸ਼ਿਵ ਕੁਮਾਰ ਵਾਰ ਵਾਰ ਕਹਿ ਰਿਹਾ ਸੀ... "ਬੂ ਆਉਂਦੀ ਹੈ, ਬਹੁਤ ਤੇਜ਼ ਬੂ ਆਉਂਦੀ ਹੈ।" ਮੈਂ ਕਿਹਾ, "ਆਪਣਾ ਕੋਈ ਧੋਤਾ ਹੋਇਆ ਕੁਰਤਾ ਪਜਾਮਾ ਮੈਨੂੰ ਲਿਆ ਦੇ, ਬੂ ਹਟ ਜਾਏਗੀ। ਮੈਂ ਦਿੱਲੀਉਂ ਇਸੇ ਇਕਲੌਤੇ ਸੂਟ (ਕੁੜਤੇ ਪਜਾਮੇ ਦੇ) ਵਿਚ ਹੀ ਆਇਆ ਹਾਂ ਅਤੇ ਧੋਣ ਦੀ ਜ਼ਹਿਮਤ ਮੈਂ ਉਠਾਉਣੀ ਨਹੀਂ ਚਾਹੁੰਦਾ। ਜਦੋਂ ਇਹ ਸ਼ਿਵ ਵਾਲਾ ਸੂਟ ਦਿੱਲੀ ਵਾਲੇ ਦੀ ਹਾਲਤ ਵਿਚ ਹੋ ਗਿਆ ਤਾਂ ਫਿਰ ਉਹਨਾਂ ਮੇਰਾ ਕੁੜਤਾ ਪਜਾਮਾ ਪਹਿਰ ਲਿਆ। ਸਾਡਾ ਇਹ ਸਾਹਿਤਕਾਰ ਹਰ ਘਰ ਨੂੰ ਆਪਣਾ ਘਰ ਅਤੇ ਹਰ ਸਾਹਿਤ ਪ੍ਰੇਮੀ ਨੂੰ ਆਪਣੇ ਪਰਿਵਾਰ ਦਾ ਹੀ ਜੀਅ ਸਮਝਦਾ ਹੁੰਦਾ ਹੈ। ਕੁਮਾਰ ਵਿਕਲ ਅਤੇ ਬਲਵੰਤ ਗਾਰਗੀ ਵੀ ਉਦੋਂ ਚੰਡੀਗੜ੍ਹ ਹੀ ਸਨ ਅਤੇ ਸਤਿਆਰਥੀ ਸਾਹਿਬ ਦੇ ਚੰਗੇ ਦੀਆਂ ਕਲੀਆਂ ਫੜਕੇ ਪਰਮਾਰ, ਗਿੱਲ, ਹਰਵਿੰਦਰ ਅਤੇ ਮੇਰੇ ਜਹੇ ਕਈ ਸਾਹਿਤ ਨਾਲ ਮੱਸ ਰੱਖਣ ਵਾਲੇ ਯੁਵਾ ਜਨ ਉਹਨਾਂ ਦਿਗਜ ਸਾਹਿਤਕਾਰਾਂ ਦੇ ਘਰ ਹੋਣ ਵਾਲੀਆਂ ਗੋਸ਼ਟਾਂ ਵਿਚ ਬਿਨ ਬੁਲਾਏ ਮਹਿਮਾਨਾਂ ਵਾਂਗ ਜਾਂ ਧਮਕਿਆ ਕਰਦੇ ਸਾਂ।

ਮਸਜਿਦ ਦੇ ਇਸ ਆਹਾਤੇ ਅਤੇ ਇਕਬਾਲ ਸਮਾਰਕ ਵਿਚ ਫਿਰਦਿਆਂ ਬਹੁਤ ਸਾਰੇ ਪਾਕਿਸਤਾਨੀ ਨੌਜਵਾਨਾਂ ਨੇ ਸਿੱਖ ਧਰਮ ਦੇ ਮੁੱਢਲੇ ਅਸੂਲਾਂ ਬਾਰੇ ਸਾਥੋਂ ਜਾਣਕਾਰੀ ਹਾਸਲ ਕੀਤੀ। ਉਹਨਾਂ ਗੁਰੂ ਨਾਨਕ ਦੇਵ ਦੀਆਂ ਆਸਾ ਦੀ ਵਾਰ ਵਿਚ ਕਰਮ ਕਾਂਡਾਂ ਤੇ ਸੱਟ ਮਾਰਦੀਆਂ ਬਾਣੀ ਦੀਆਂ ਤੁਕਾਂ ਬਹੁਤ ਪਸੰਦ ਕੀਤੀਆਂ। ਉਹਨਾਂ ਨੂੰ ਦੱਸਿਆ ਗਿਆ ਕਿ ਸਿਖ ਧਰਮ ਕਿਰਤੀਆਂ, ਕਿਸਾਨਾਂ, ਦਸਤਕਾਰਾਂ ਅਤੇ ਹੋਰ ਹੱਥੀਂ ਕੰਮ ਕਰਨ ਵਾਲੇ ਲੋਕਾਂ ਦਾ ਧਰਮ ਸੀ ਅਤੇ ਮੱਧਕਾਲੀ ਸਾਮੰਤੀ ਪੈਦਾਵਾਰ ਸਬੰਧਾਂ ਦੇ ਤਾਣੇ-ਬਾਣੇ ਵਿਚ ਇਕ ਰੋਹ ਭਰੀ ਲਲਕਾਰ ਸੀ। ਗੁਰੂ ਨਾਨਕ, ਨਾ ਵੇਲੇ ਦੇ ਹਮਲਾਵਰ ਬਾਦਸ਼ਾਹ ਬਾਬਰ ਤੋਂ ਡਰਦਾ ਸੀ ਅਤੇ ਨਾ ਇਹੋ ਜਹੇ ਹਮਲਿਆਂ ਤੇ ਚੁੱਪ ਰਹਿਣ ਵਾਲੇ 'ਰੱਬ' ਦੇ 'ਗੁੱਟ ਨਿਰਲੇਪ' ਵਿਹਾਰ ਨੂੰ ਉਹ ਸਲਾਹੁੰਦਾ ਸੀ। ਉਹ ਦੁਨੀਆ ਤੋਂ ਭੱਜ ਜਾਣ ਵਾਲੇ ਜੋਗੀਆਂ ਸਾਧਾਂ, ਸੰਤਾਂ ਅਤੇ ਪੀਰਾਂ ਫ਼ਕੀਰਾਂ ਨਾਲ ਸੰਵਾਦ ਰਚਾ ਕੇ ਉਹਨਾਂ ਨੂੰ ਲੋਕਾਈ ਦੀ ਬੰਦ-ਖਲਾਸੀ ਵਾਸਤੇ ਸਰਗਰਮ ਕਾਰਵਾਈ ਕਰਨ ਲਈ ਪਰੇਰਦਾ ਸੀ। ਉਹ ਬੰਦੇ ਨੂੰ ਉਹਦੇ ਧਰਮ ਜਾਂ ਮਜ਼ਬ ਦੀ ਬਜਾਏ ਉਹਦੀ ਕਰਤੂਤ ਨਾਲ ਪਰਖਦਾ ਸੀ ਅਤੇ ਰੱਬ ਨੂੰ ਮਿਲਣ ਲਈ ਉਹਦੇ ਬੰਦਿਆਂ ਦੀ ਸੇਵਾ ਨੂੰ ਅਤੇ ਹੱਕ-ਹਲਾਲ ਦੀ ਕਿਰਤ ਕਮਾਈ ਨੂੰ ਸਿੱਧਾ ਤੇ ਸ਼ਾਰਟ-ਕੱਟ ਰਸਤਾ ਦੱਸਦਾ ਸੀ। ਦੋਹਾਂ ਮੁਲਕਾਂ ਦੇ ਲੋਕਾਂ ਨੂੰ ਅੱਧੀ ਸਦੀ ਦੇ ਪਾੜੇ ਕਾਰਨ ਇਕ ਦੂਜੇ ਬਾਰੇ ਕਾਫ਼ੀ ਕੁਝ ਦੱਸਣ ਪੁੱਛਣ ਦੀ ਲੋੜ ਅਸੀਂ ਮਹਿਸੂਸ ਕੀਤੀ। ਸਿੱਖ ਧਰਮ, ਸਾਹਿਤ ਅਤੇ ਇਤਿਹਾਸ ਵਿੱਚ ਉਹਨਾਂ ਦੀ ਦਿਲਚਸਪੀ ਲੋੜੋਂ ਵੱਧ ਜਾਪੀ ਅਤੇ ਇਸ ਦਿਲਚਸਪੀ ਵਿਚ ਹੀ ਚੰਗੇ ਗੁਆਂਢੀਆਂ ਵਾਲੇ ਤਣਾਅ ਮੁਕਤ ਸਬੰਧ ਛਿਪੇ ਹੋਏ ਸਨ।

ਦੁਪਹਿਰ ਦਾ ਪ੍ਰਸ਼ਾਦਾ ਛੱਕ ਕੇ ਅਸੀਂ ਬਜ਼ਾਰ ਵੱਲ ਨਿਕਲ ਗਏ ਅਤੇ ਘੰਟੇ ਡੇੜ੍ਹ ਘੰਟੇ ਵਿਚ ਆਪਣੇ ਅਤੇ ਸੱਜਣਾ ਮਿੱਤਰਾਂ ਦੇ ਦਿਤੇ ਪੈਸਿਆਂ ਦੀਆਂ ਲੋੜੀਂਦੀਆਂ ਵਸਤਾਂ ਖਰੀਦ ਲਈਆਂ। ਹਰੀ ਸੌਂਗੀ, ਇੱਥੋਂ ਦੇ ਇਸ ਪ੍ਰਸਿੱਧ ਸੁੱਕੇ ਮੇਵਿਆਂ ਵਾਲੇ ਬਜ਼ਾਰ ਵਿਚੋਂ ਵੀ ਨਦਾਰਦ ਸੀ। ਖਰੀਦਦਾਰੀ ਕਰਨ ਦੇ ਮਾਮਲੇ ਵਿਚ ਡਾ. ਜੀਤ ਸਿੰਘ 'ਸੀਤਲ' ਹੋਰਾਂ ਜਿਉਂ ਅਸੀਂ ਵੀ ਅਕਸਰ ਠੱਗੇ ਜਾਂਦੇ ਹਾਂ। ਨਾ ਸੌਦਾ ਕਰਨਾ ਆਉਂਦਾ ਹੈ ਅਤੇ ਨਾ ਹੀ ਕੰਮ ਦੀ ਸ਼ੈ ਦੀ ਪਰਖ ਕਰਨੀ। ਫਿਰ ਜਦੋਂ ਦੁਕਾਨਦਾਰ ਘੜੀ ਮੁੜੀ ਅੱਲਾ-ਤਾਅਲਾ ਦੀ ਕਸਮ ਖਾ ਰਿਹਾ ਹੋਵੇ ਤਾਂ ਉਹਦੇ ਤੇ ਇਤਬਾਰ ਨਾ ਕਰਨਾ ਅੱਲਾ-ਤਾਅਲਾ ਦੀ ਤੌਹੀਨ ਹੁੰਦੀ ਹੈ। ਬਾਕੀ ਸਮਾਨ ਤਾਂ ਠੀਕ ਸੀ ਪਰ ਬਦਾਮਾਂ ਦੀਆਂ ਗਿਰੀਆਂ ਵਿਚ ਉਸ ਸਾਨੂੰ ਠੱਗ ਲਿਆ ਸੀ। ਬਦਾਮ ਰੋਗਨ ਇੱਥੋਂ ਦੇ ਫੈਲਿਮਗ ਬਜ਼ਾਰ ਵਿਚ ਨਨਕਾਣਾ ਸਾਹਿਬ ਨਾਲੋਂ ਵਧੀਆ ਨਿਕਲਦਾ ਸੀ ਅਤੇ ਦਸ ਕਿਲੋ ਗਿਰੀਆਂ ਵਿਚੋਂ ਤਕਰੀਬਨ ਸਾਢੇ ਚਾਰ ਕਿੱਲੋ ਤੱਕ ਨਿਕਲ ਆਇਆ ਸੀ। ਬਜ਼ਾਰ ਵਿਚ ਵਿਚਰਦਿਆਂ ਦੋ ਕਾਰ ਸਵਾਰ ਨੌਜੁਆਨਾਂ ਨੇ ਕਿਹਾ, "ਆਓ ਸਰਦਾਰ ਜੀ! ਤੁਹਾਨੂੰ ਲਾਹੌਰ ਵਿਚ ਘੁਮਾ ਫਿਰਾ ਲਿਆਈਏ। ਇਕੱਲਾ ਹੋਣ ਕਾਰਨ ਮੈਂ ਉਹਨਾਂ ਦੀ ਪੇਸ਼ਕਸ਼ ਸਵੀਕਾਰ ਨਾ ਕੀਤੀ। ਵਰਨਾ ਕਿੰਨੀਆਂ ਹੀ ਥਾਵਾਂ ਸਨ ਲਾਹੌਰ ਵਿਚ ਵੇਖਣ ਵਾਲੀਆਂ ਤੇ ਜਿਹੜੀਆਂ ਸਮੇਂ ਤੇ ਸਾਧਨਾਂ ਦੇ ਅਭਾਵ ਵਿਚ ਨਹੀਂ ਵੇਖ ਸਕੇ। ਮੋਤੀ ਬਜ਼ਾਰ ਵੇਖਣ ਦੀ ਰੀਝ ਪੂਰੀ ਨਾ ਹੋਈ।

ਲਾਹੌਰ ਦੇ ਮੋਤੀ ਬਜ਼ਾਰ ਵਿਚ ਨਾਮਧਾਰੀ ਧਰਮਸ਼ਾਲਾ ਹੁੰਦੀ ਸੀ। ਲਾਹੌਰ ਵਿਚ ਇਕ ਬਿਸ਼ਨ ਸਿੰਘ ਨਾਂ ਦਾ ਸਰਾਫ ਸੀ। ਇਹ ਪਰਿਵਾਰ ਮਹਾਰਾਜਾ ਰਣਜੀਤ ਸਿੰਘ ਦੇ ਪਰਿਵਾਰਿਕ

ਗਹਿਣੇ ਬਣਾਇਆ ਕਰਦਾ ਸੀ। ਅੰਗਰੇਜ਼ਾਂ ਦੇ ਕਬਜ਼ੇ ਤੋਂ ਬਾਦ ਹਾਕਮਾਂ ਨੇ ਬਿਸ਼ਨ ਸਿੰਘ ਨੂੰ ਪੇਸ਼ਕਸ਼ ਕੀਤੀ ਕਿ ਉਹ ਮਲਕਾ ਵਿਕਟੋਰੀਆ ਵਾਸਤੇ ਸੋਨੇ ਦਾ ਇਕ ਤਾਜ ਬਣਾ ਦੇਵੇ। ਸਵਾਭਿਮਾਨੀ ਸਰਾਫ ਨੇ ਜੁਆਬ ਦਿਤਾ ਕਿ ਜਿਹੜੇ ਹੱਥਾਂ ਨੇ ਮਹਾਰਾਜਾ ਰਣਜੀਤ ਸਿੰਘ ਅਤੇ ਉਸਦੇ ਸ਼ਹਿਜ਼ਾਦਿਆਂ ਦੇ ਤਾਜ ਬਣਾਏ ਹਨ ਉਹਨਾਂ ਨਾਲ ਮੈਂ ਮਲਕਾ ਦਾ ਤਾਜ ਨਹੀਂ ਬਣਾ ਸਕਦਾ। ਇਹ ਕੂਕਾ ਵੀ ਸਜ ਚੁੱਕਾ ਸੀ। ਸਰਕਾਰ ਨੇ ਨਕਲੀ ਸਿੱਕੇ ਬਨਾਉਣ ਦਾ ਝੂਠਾ ਮੁਕਦਮਾ ਬਣਾ ਦਿੱਤਾ। ਜਿਸ ਦਿਨ ਮੈਜਿਸਟਰੇਟ ਨੇ ਇਹਨੂੰ ਸਜ਼ਾ ਸੁਣਾਈ ਸੱਤ ਸਾਲ ਕੈਦ ਦੀ, ਇਹ ਸਲੋਤਰ ਨਾਲ ਲੈ ਗਿਆ ਸੀ ਅਤੇ ਉਹ ਜੱਜ ਦੇ ਸਿਰ ਵਿੱਚ ਮਾਰ ਕੇ ਪਾਰ ਬੁਲਾ ਦਿਤਾ। ਬਾਦ ਵਿਚ ਇਸ ਕੇਸ ਵਿਚ ਫਾਹੇ ਲੱਗ ਗਿਆ ਸੀ। ਕੂਕੇ ਬਿਸ਼ਨ ਸਿੰਘ ਸਰਾਫ ਦੀ ਘਰ ਵਾਲੀ ਜਗ੍ਹਾ ਉਸਦੀ ਮਾਤਾ ਨੇ ਨਾਮਧਾਰੀ ਧਰਮਸ਼ਾਲਾ ਨੂੰ ਦਾਨ ਕਰ ਦਿੱਤੀ ਸੀ। ਸ਼ਹਿਰ ਲਾਹੌਰ ਦੀਆਂ ਭੀੜੀਆਂ ਗਲੀਆਂ ਆਪਣੇ ਸੀਨੇ ਵਿਚ ਕੌਮੀ ਅਣਖ ਦੀਆਂ ਪਤਾ ਨਹੀਂ ਇਹੋ ਜਹੀਆਂ ਕਿੰਨੀਆਂ ਦਾਸਤਾਨਾ ਸਮੋਈ ਬੈਠੀਆਂ ਹਨ।

ਸ਼ਾਹ ਹੁਸੈਨ ਤੋਂ ਲੈ ਕੇ ਉਸਤਾਦ ਦਾਮਨ ਤੱਕ ਪੰਜਾਬੀ ਕਵਿਤਾ ਇਸ ਸ਼ਹਿਰ ਦੀਆਂ ਧੜਕਣਾਂ ਵਿਚ ਮੌਜੂਦਾ ਏ। ਸ਼ਾਹ ਹੁਸੈਨ ਵੀ ਦੁੱਲੇ ਬਾਗ਼ੀ ਦਾ ਬੇਲੀ ਤੇ ਵੇਲੇ ਦੀ ਹਕੂਮਤ ਦੀ ਅੱਖ ਦੀ ਕਿਰਕਿਰੀ। ਉਸਤਾਦ ਦਾਮਨ ਵੀ ਸੱਤਾ ਤੋਂ ਉਲਟ ਆਪਣੇ ਲੋਕਾਂ ਦੇ ਨਾਲ ਉਹਨਾਂ ਦੇ ਹਰ ਦੁੱਖ ਸੁੱਖ ਵਿਚ ਖਲੋਵਣ ਵਾਲਾ। ਇਸ ਕਰਕੇ ਆਪਣੇ ਹੁਜਰੇ ਤੋਂ ਜਿਹਲ ਜਾਣ ਦਾ ਵੀ ਉਹਨਾਂ ਦਾ ਸਬੱਬ ਬਣਿਆ ਰਹਿੰਦਾ ਸੀ। ਫੁਰਮਾਉਂਦੇ ਹਨ—

"ਸਟੇਜਾਂ ਤੇ ਹੋਈਏ ਸਿਕੰਦਰ ਹੋਈਦਾ ਏ।
ਸਟੇਜਾਂ ਤੋਂ ਹੇਠਾ ਕਲੰਦਰ ਹੋਈਦਾ ਏ।
ਜੇ ਲਾ ਬਹੀਏ ਕਿਧਰੇ ਹਕੂਮਤ ਨਾਲ ਮੱਥਾ
ਫਰਕ ਏਨਾ ਈ ਬੱਸ ਅੰਦਰ ਹੋਈਦਾ ਏ।"

੧੯੬੯ ਈ. ਦੇ ਨਨਕਾਣੇ ਸਾਹਿਬ ਦੇ ਕਾਲਜ ਦੇ ਅਹਾਤੇ ਵਿਚ ਹੋਇਆ ਮੁਸ਼ਾਇਰਾ ਯਾਦ ਆ ਰਿਹਾ ਸੀ। ਉਸਤਾਦ ਦਾਮਨ ਨੇ ਆਉਂਦਿਆਂ ਹੀ ਸਟੇਜ ਤੇ ਜੈਕਾਰਾ ਛੱਡਿਆ। ਸਿੱਖ ਯਾਤਰੂਆਂ ਹੌਲੇ ਜਹੇ "ਸਤਿ ਸ੍ਰੀ ਅਕਾਲ" ਆਖੀ। ਉਸਤਾਦ ਹੋਰਾਂ ਕਿਹਾ "ਓਇ ਸਿੱਖੋ ਕੀ ਹੋ ਗਿਆ ਏ ਤੁਹਾਨੂੰ? ਮੈਂ ਤੁਹਾਥੋਂ ਉਹ ਜੈਕਾਰਾ ਸੁਣਨਾ ਚਾਹੁੰਦਾ ਵਾਂ ਜੋ ਨੁਸ਼ਹਿਰੇ ਦੀ ਜੰਗ ਵੇਲੇ ਅਕਾਲੀ ਫੂਲਾ ਸਿੰਘ ਨੇ ਛੱਡਿਆ ਸੀ। ਜਿਹੜਾ ਜਮਰੌਦ ਦੇ ਕਿਲੇ ਵਿਚ ਹਰੀ ਸਿੰਘ ਨਲਵੇ ਨੇ ਸਜਾਇਆ ਸੀ ਅਤੇ ਜਿਹੜਾ ਸਭਰਾਵਾਂ ਨੂੰ ਤੁਰਨ ਵੇਲੇ ਅਟਾਰੀ ਵਿਖੇ ਸ਼ਾਮ ਸਿੰਘ ਨੇ ਬੁਲਾਇਆ ਸੀ। ਬੱਸ ਫਿਰ ਕੀ ਸੀ ਬਾਕੀ ਕਵੀ ਦਰਬਾਰ ਜੈਕਾਰਿਆਂ ਦੀ ਗੂੰਜ ਵਿਚ ਹੀ ਦੱਬ ਕੇ ਰਹਿ ਗਿਆ ਸੀ। ਉਸੇ ਮੁਸ਼ਾਇਰੇ ਵਿਚ ਉਸਤਾਦ ਹੋਰਾਂ ਕਿਹਾ, "ਮੈਂ ਹੱਦਾਂ ਦੇ ਦੁਹੀਂ ਬੰਨੀ ਆਪਣੀ ਬੋਲੀ ਪੰਜਾਬੀ ਦੇ ਵਿਰੁੱਧ ਬੜੀ ਕਾਵਾਂ-ਰੌਲੀ ਸੁਣ ਰਿਹਾਂ, ਪਰ ਸੁਣੋ! ਮੈਂ ਲਿਖਿਆ ਏ—

"ਏਥੇ ਬੋਲੀ ਪੰਜਾਬੀ ਓ-ਈ ਬੋਲੀ ਜਾਏਗੀ,
ਹਿੰਦੀ ਉਰਦੂ ਕਿਤਾਬਾਂ ਵਿਚ ਛਣਦੀ ਰਹੇਗੀ।
ਭਾਵੇਂ ਲੱਖ ਇਹਦੇ ਵੈਰੀ ਹੋਣ ਪੈਦਾ,
ਦਿਨੋ ਦਿਨ ਇਹਦੀ ਸ਼ਕਲ ਬਣਦੀ ਰਹੇਗੀ।
ਮੈਂ ਇਹਦਾ ਪੁੱਤ ਹਾਂ ਇਹਦੇ ਤੋਂ ਦੁੱਧ ਮੰਗਾਂ,
ਇਹ ਵੀ ਦੁੱਧ ਦੇ ਨਾਲ ਛਾਤੀ ਤਣਦੀ ਰਹੇਗੀ।
ਓਦੋਂ ਤੀਕ ਪੰਜਾਬੀ ਤੇ ਨਹੀਂ ਮਰਦੀ,
ਜਦੋਂ ਤੀਕ ਪੰਜਾਬਣ ਕੋਈ ਜਣਦੀ ਰਹੇਗੀ।"

ਉਸਤਾਦ ਹੋਰਾਂ ਦੇ ਮੂੰਹੋਂ ਕਿਸ਼ੋਰ ਅਵਸਥਾ ਵਿਚ ਸੁਣੀਆਂ ਇਹਨਾਂ ਸਤਰਾਂ ਨੇ ਮੈਨੂੰ ਆਪਣੀ ਮਾਂ ਬੋਲੀ ਦਾ ਪੱਲਾ ਘੁੱਟ ਕੇ ਫੜਨ ਦਾ ਤਰਾਣ ਬਖਸ਼ਿਆ ਏ। ਲਹੌਰ ਇਸ ਤਰ੍ਹਾਂ ਦੇ ਅਨੇਕਾਂ ਅਲਬੇਲੇ, ਮਸਤ ਕਲੰਦਰ, ਸੂਫੀ ਸੰਤਾਂ, ਪੰਜਾਬੀ ਸ਼ਾਇਰਾਂ ਦਾ ਸ਼ਹਿਰ ਹੈ।

ਇਕ ਗੱਲ ਦਾ ਹੋਰ ਏਥੇ ਅਫ਼ਸੋਸ ਹੋਇਆ। ਪਾਕਿਸਤਾਨ ਦੀ ਸਰਕਾਰ ਨੇ ਕੌਮੀ ਆਜ਼ਾਦੀ ਲਹਿਰ ਵੇਲੇ ਸ਼ਹੀਦ ਹੋਣ ਵਾਲੇ ਪੰਜਾਬੀਆਂ ਕਰਤਾਰ ਸਿੰਘ ਸਰਾਭਾ (ਸਮੇਤ ਸ਼ਹੀਦੇ ਆਜ਼ਮ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੇ) ਦੀ ਕੋਈ ਵੀ ਯਾਦਗਾਰ ਇੱਥੇ ਨਹੀਂ ਬਣਾਈ ਅਤੇ ਨਾ ਹੀ ਉਹਨਾਂ ਨਾਲ ਜੁੜੀਆਂ ਇਤਿਹਾਸਿਕ ਥਾਵਾਂ ਨੂੰ ਸੁਰੱਖਿਅਤ ਰੱਖਿਆ ਗਿਆ ਹੈ। ਦੋ ਕੌਮਾਂ ਦੇ ਸਿਧਾਂਤ ਦੀ ਭੇਟ ਚੜ੍ਹ ਗਏ ਹਨ ਸਾਡੇ ਇਹ ਸਾਂਝੇ ਸ਼ਹੀਦ। ਲਾਹੌਰ ਵਿਚ ਭਗਤ ਸਿੰਘ ਹੋਰਾਂ ਨਾਲ ਸਬੰਧਿਤ ਬਰੈਡਲਾ ਹਾਲ, ਨੈਸ਼ਨਲ ਕਾਲਿਜ, ਡੀ.ਏ.ਵੀ. ਕਾਲਿਜ, ਕਈ ਲਾਇਬਰੇਰੀਆਂ, ਪੁਲੀਸ ਥਾਣੇ, ਕਚਿਹਰੀਆਂ, ਸੈਂਟਰਲ ਜਿਹਲ ਆਦਿ ਕਾਫ਼ੀ ਕੁਝ ਹੈ। ਜਦੋਂ ਪੰਜਾਬੀਅਤ ਦੀ ਭਾਵਨਾ ਹੱਦਾਂ ਤੋੜ ਦੇਵੇਗੀ ਓਦੋਂ ਇਸ ਸਬੰਧ ਵਿਚ ਹੋਏ ਨੁਕਸਾਨ ਤੇ ਹੱਥ ਮਲਣ ਤੋਂ ਇਲਾਵਾ ਹੋਰ ਕੁਝ ਲੱਭਣਾ ਨਹੀਂ। ਪਾਕਿਸਤਾਨ ਵਿਚਲੇ ਪੰਜਾਬੀ ਪਿਆਰਿਆਂ ਅਦੀਬਾਂ ਦਾ ਇਸ ਸਾਂਝੀ ਵਿਰਾਸਤ ਨੂੰ ਸਾਂਭਣ ਬਾਰੇ ਉੱਦਮ ਵੇਲੇ ਦੀ ਲੋੜ ਹੈ। ਵੈਸੇ ਇਕ ਪਾਕਿਸਤਾਨੀ ਪੰਜਾਬੀ ਸ਼ਾਇਰ ਤਾਰਿਕ ਮਸੂਦ ਦੀਆਂ ਹੇਠਲੀਆਂ ਤੁੱਕਾਂ ਇਸੇ ਮਸਲੇ ਵੱਲ ਵੀ ਝਾਤ ਪਾਉਂਦੀਆਂ ਹਨ:

"ਆਓ ਅੱਜ ਇਕ ਸੌਦਾ ਕਰੀਏ:
ਤੁਸੀਂ ਆਪਣੇ ਗਜ਼ਨਵੀ ਲੈ ਲਓ।
ਬਾਬਰ ਲੈ ਲਓ।
ਸਾਰੇ ਧਾੜੂ ਜਾਬਰ ਲੈ ਲਓ।

ਸਾਨੂੰ ਸਾਡੇ ਮਿਰਜ਼ੇ ਦੇ ਦਿਓ, ਦੁੱਲੇ ਦੇ ਦਿਓ।
ਵਾਰਿਸ ਸ਼ਾਹ ਤੇ ਬੁਲ੍ਹੇ ਦੇ ਦਿਓ।"

ਗੁਰੂ ਅਰਜਨ ਜੀ ਲਈ ਹਾਅ ਦਾ ਨਾਅਰਾ ਮਾਰਨ ਵਾਲੇ ਸਾਈਂ ਮੀਆਂ ਮੀਰ ਦੀ ਦਰਗਾਹ, ਉਹਨਾਂ ਦੇ ਨਾਂ ਤੇ ਹੀ ਬਣੇ ਹਜ਼ਰਤ ਮੀਆਂ ਮੀਰ ਰੇਲਵੇ ਸਟੇਸ਼ਨ ਅਤੇ ਉਸਦੇ ਨਾਲ ਹੀ ਫੌਜ ਦੀ ਛਾਉਣੀ ਵਿਚ ਸੀ, ਇਸ ਲਈ ਉੱਥੇ ਜਾਣ ਦੀ ਵੀ ਆਗਿਆ ਨਹੀਂ ਮਿਲ ਸਕਦੀ ਸੀ। ਸੂਫ਼ੀ ਫ਼ਕੀਰ ਸ਼ਾਹ ਹੁਸੈਨ ਵੀ ਤਾਂ ਲਹੌਰ ਦੀ ਖ਼ਾਸ ਪਹਿਚਾਣ ਏ, ਉਹ ਸ਼ਾਹ ਹੁਸੈਨ ਜੋ ਸਦਾ ਸੱਜਣਾਂ ਦੀ ਉਡੀਕ ਵਿਚ ਰਹਿੰਦਾ ਹੈ:

"ਸੱਜਣ ਬਿਨੁ ਰਾਤੀਂ ਹੋਈਆਂ ਵੱਡੀਆਂ,
ਮਾਸ ਝੜੇ ਝੜ ਪਿੰਜਰ ਹੋਇਆ
ਖੜਕਣ ਲੱਗੀਆਂ ਹੱਡੀਆਂ।
..............................
ਕਹੇ ਹੁਸੈਨ ਫ਼ਕੀਰ ਸਾਈਂ ਦਾ,
ਬਿਰਹੁੰ ਤਾਣਵਾਂ ਗੱਡੀਆਂ।"

ਪਿਛਲੇ ਪਹਿਰ ਫਿਰ ਸ਼ਾਹੀ ਮਸਜਿਦ ਦੇ ਵਿਸ਼ਾਲ ਅਹਾਤੇ ਵਿਚ ਇਕ ਚੱਕਰ ਲਾਇਆ। ਕਿਲ੍ਹੇ ਦੇ ਆਲਮਗੀਰੀ ਦਰਵਾਜ਼ੇ ਅੱਗੇ ਖਲੋਕੇ ਉਹਨਾਂ ਮੁਸਾਫਰਾਂ ਨੂੰ ਸਲਾਮ ਆਖੀ ਜਿਹਨਾਂ ਦੇ ਕਾਫ਼ਲੇ ਹਜ਼ਾਰਾਂ ਸਾਲਾਂ ਤੋਂ ਇਸ ਕਿਲ੍ਹੇ ਦੇ ਬੂਹੇ ਅੱਗੇ ਆ ਕੇ ਰੁਕਦੇ ਰਹੇ ਸਨ। ਵਾਹਵਾ ਹਨੇਰਾ ਸੀ ਜਦੋਂ ਅਸੀਂ ਆਪਣੀ ਗੁਫਾਨੁਮਾ ਰਹਾਇਸ਼ ਵਿਚ ਜਾ ਕੇ ਬੈਠੇ ਹੀ ਸਾਂ। ਬਾਹਰੋਂ ਕੋਈ ਸੱਦ ਰਿਹਾ ਸੀ। ਇਹ ਆਸ਼ਕ ਬੱਢਾ ਸੀ ਅਤੇ ਨਾਲ ਉਸਦੇ ਉੱਚਾ ਲੰਮਾ ਛੀਟਕਾ ਜਿਹਾ ਉਸਦਾ ਬੇਟਾ ਸੀ ਜੋ ਇਥੇ ਇੰਜਨੀਅਰਿੰਗ ਦੀ ਪੜ੍ਹਾਈ ਕਰਦਾ ਸੀ। ਬੱਢੇ ਹੋਰਾਂ ਨਾਲ ਵਾਹਵਾ ਰੌਣਕ ਬਣ ਜਾਂਦੀ ਏ। ਪਾਕਿਸਤਾਨ ਵਿਚ ਜਿਵੇਂ ਕੋਈ ਖ਼ਾਸ ਆਪਣਾ ਈ ਬੰਦਾ ਹੋਵੇ। ਉਂਞ ਤੇ ਇੱਥੋਂ ਦੇ ਅਦੀਬਾਂ ਅਤੇ ਆਮ ਲੋਕਾਂ ਦਾ ਹਿਰਦਾ ਦੋਸਤੀ ਦੇ ਨਿੱਘ ਨਾਲ ਸਰੋਬਾਰ ਹੁੰਦਾ ਹੈ। ਅਸਪਾਲ ਜੀ ਨੇ ਅੱਜ ਦਿਨੇ ਗੁਰਦੁਆਰਾ ਡੇਹਰਾ ਸਾਹਿਬ ਵਿਚ ਇਕ ਸ਼ਬਦ ਦਾ ਗਾਇਨ ਕਰਕੇ ਆਪਣੀ ਹਾਜ਼ਰੀ ਲੁਆਈ।

ਇਥੇ ਕੀਰਤਨ ਭਾਈ ਲਾਲ, ਭਾਈ ਗਾਮ ਅਤੇ ਉਹਨਾਂ ਦੇ ਬੱਚੇ ਕਰਦੇ ਹਨ। ਇਹ ਮਰਦਾਨੇ ਕੇ ਹਨ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪ੍ਰਸਿੱਧ ਹਜ਼ੂਰੀ ਰਾਗੀ ਭਾਈ ਚਾਂਦ ਦੇ ਪਰਿਵਾਰ ਵਿਚੋਂ ਹਨ। ਭਾਈ ਲਾਲ ਤਾਂ ਛੀਟਕਾ ਜਿਹਾ, ਪਰ ਭਾਈ ਗਾਮ ਕੁਝ ਭਰਵੇਂ ਸਰੀਰ ਵਾਲਾ ਹੈ। ਪਜਾਮਾ ਅੰਮ੍ਰਿਤਸਰੀ, ਕੁਰਤਾ ਅਤੇ ਸਿਰ ਤੇ ਗੁਰਮੁਖੀ ਸਫ਼ੈਦ ਦਸਤਾਰ ਇਹ ਉਹਨਾਂ ਹਜ਼ੂਰੀ ਰਾਗੀਆਂ ਦਾ ਪਹਿਰਾਵਾ ਹੈ। ਜਿਹਨਾਂ ਦਾ ਪੁਰਾਤਨ ਰਾਗਾਂ ਵਿਚ ਕੀਤਾ ਹੋਇਆ ਕੀਰਤਨ ਅਜੇ ਵੀ ਇਲਾਹੀ ਰੰਗਣ ਵਿਚ ਪੁਚਾਉਣ ਦੇ ਸਮਰੱਥ ਹੈ। ਮੇਰੇ ਪੁੱਛਣ ਤੇ ਭਾਈ ਗਾਮ ਹੋਰਾਂ ਦੱਸਿਆ ਕਿ ਉਹ ਅਨੇਕਾਂ ਵੇਰ ਭੈਣੀ ਸਾਹਿਬ ਮਹਾਰਾਜ ਪ੍ਰਤਾਪ ਸਿੰਘ ਜੀ ਪਾਸ ਕੀਰਤਨ ਕਰਨ ਜਾਇਆ ਕਰਦੇ ਸਨ। ਉਹਨਾਂ ਵਰਗੇ ਕੀਰਤਨ, ਰਾਗ ਅਤੇ ਸੰਗੀਤ ਦੇ ਕਦਰਦਾਨ ਹੁਣ ਕਿੱਥੇ ਹਨ। ਮੈਂ ਉਹਨਾਂ ਨੂੰ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਉਸੇ ਪਿਤਾ-ਪੁਰਖੀ ਪਰੰਪਰਾ ਨੂੰ ਪੂਰੀ ਸ਼ਾਨ ਨਾਲ ਕਾਇਮ ਰੱਖ ਰਹੇ ਹਨ। ਉਹ ਪੁਰਾਤਨ ਰਾਗਾਂ ਦੀਆਂ ਬਹੁਤ ਸਾਰੀਆਂ ਗੀਤਾਂ ਬੰਦਸ਼ਾਂ ਅਤੇ ਹੋਰ ਸਾਂਭਣ ਯੋਗ ਰਵਾਇਤਾਂ ਨੂੰ ਆਪਣੇ ਬੱਚਿਆਂ ਨੂੰ ਸਿਖਾ ਰਹੇ ਹਨ। ਉਹਨਾਂ ਦੇ ਸਿਖਾਏ ਹੋਏ ਕਈ ਬੱਚੇ ਹੁਣ ਕੌਮਾਂਤਰੀ ਪ੍ਰਸਿੱਧੀ ਦੇ ਸੰਗੀਤ ਆਚਾਰੀਆ ਬਣ ਚੁੱਕੇ ਹਨ। ਅਤੇ ਭਾਰਤ ਦੇ ਸਾਰੇ ਹੀ ਉਚ ਕੋਟੀ ਦੇ ਰਾਗ ਵਿਦਿਆ ਦੇ ਉਸਤਾਦ ਉਹਨਾਂ ਦੇ ਦਰਬਾਰ ਦੀ ਹਾਜ਼ਰੀ ਭਰ ਕੇ ਗਰਵਿਤ ਮਹਿਸੂਸ ਕਰਦੇ ਹਨ। ਭਾਈ ਗਾਮ ਕਹਿ ਰਿਹਾ ਸੀ ਕਿ ਸ਼੍ਰੋਮਣੀ ਕਮੇਟੀ ਵਾਲੇ ਤਾਂ ਉਹਨਾਂ ਨੂੰ ਗੁਰਪੁਰਬ ਦੇ ਦਿਨਾਂ ਵਿਚ ਵੀ ਏਥੇ ਚੱਜ ਨਾਲ ਕੀਰਤਨ ਨਹੀਂ ਕਰਨ ਦਿੰਦੇ। ਉਹਨਾਂ ਦੀ ਪੁਸ਼ਤ ਪਨਾਹੀ ਤੇ ਉਹਨਾਂ ਕੀ ਕਰਨੀ ਹੈ। ਹਾੜ ਜਾਵੇ ਸਿਆਲ ਉਹ ਬਿਲਾ ਨਾਗਾ ਏਥੇ ਗੁਰਦੁਆਰਾ ਡੇਹਰਾ ਸਾਹਿਬ ਵਿਚ ਸੁਬ੍ਹਾ ਸ਼ਾਮ ਦੋਵੇਂ ਵੇਲੇ ਪੰਜਵੇਂ ਸਤਿਗੁਰੂ ਦੇ ਦਰਬਾਰ ਵਿਚ ਕੀਰਤਨ ਕਰਨ ਆਉਂਦੇ ਹਨ। ਸਵੇਰੇ ਆਸਾ ਦੀ ਵਾਰ ਦੀ ਚੌਂਕੀ ਵੀ ਉਹ ਹੀ ਭਰਦੇ ਹਨ। "ਗੁਜ਼ਾਰਾ ਕਿਵੇਂ ਚੱਲਦਾ ਹੈ?" ਦੇ ਜੁਆਬ ਵਿਚ ਉਹਨਾਂ ਕਿਹਾ ਭਾਵੇਂ ਕਮੇਟੀ ਸਾਡਾ ਧਿਆਨ ਨਹੀਂ ਰੱਖਦੀ ਪਰ ਗੁਰੂ ਬੜਾ ਬਿਅੰਤ ਹੈ, ਕਦੀ ਉਹ ਕਿਸੇ ਇਕੱਲੇ ਸਿੱਖ ਨੂੰ ਪ੍ਰੇਰਕੇ ਹੀ ਉਸ ਤੋਂ ਸਾਡੀ ਵਰ੍ਹੇ ਛਿਮਾਹੀ ਦੀ ਖਰਚੀ ਦਾ ਪ੍ਰਬੰਧ ਕਰਵਾ ਦਿੰਦਾ ਹੈ। ਏਸ ਦਰਬਾਰ ਵਿਚ ਭਾਵੇਂ ਕੋਈ ਘਾਟਾ ਨਹੀਂ ਪਰ ਫਿਰ ਵੀ ਓਧਰ ਜਾ ਕੇ ਕੁਝ ਸਾਡੇ ਲਈ ਵੀ ਰੌਲਾ-ਗੌਲਾ ਪਾਇਆ ਜੇ। ਜੇ ਭਲਾ ਕਮੇਟੀ ਵਾਲਿਆਂ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਵੇ ਤੇ ਉਹ ਸਾਡੇ ਮਰਦਾਨੇਕਿਆਂ ਬਾਰੇ ਵੀ ਕੁਝ ਸੋਚ ਕੇ ਕੁਝ ਠੋਸ ਸਹਾਇਤਾ ਸਾਨੂੰ ਪੁਚਾਉਣ ਦਾ ਮੁੱਢ ਬੰਨ੍ਹਣ ਤੇ ਭਾਵੇਂ ਇਹ ਸਭ ਕੰਮ ਖਾਲਸੇ ਦੀ ਤੀਜੀ ਸ਼ਤਾਬਦੀ ਦੇ ਵਰ੍ਹੇ ਵਿਚ ਹੀ ਹੋ ਜਾਵੇ। ਇਕ ਡੂੰਘੀ ਤਸੱਲੀ ਤੋਂ ਬਾਦ ਮੈਂ ਤੇ ਅਸਪਾਲ ਇਹਨਾਂ ਗੁਰੂ ਪਿਆਰਿਆਂ ਤੋਂ ਨਿੱਖੜੇ। ਉਹਨਾਂ ਨੂੰ ਇਹ ਵੀ ਗਿਲਾ ਸੀ ਕਿ ਸਾਡੀ ਸਾਂਭ ਸੰਭਾਲ ਠੀਕ ਨਾ ਹੋਣ ਸਦਕਾ ਹੁਣ ਅਸੀਂ ਆਪਣੀ ਔਲਾਦ ਵਿਚੋਂ ਕਿਸੇ ਨੂੰ ਵੀ ਗੁਰਬਾਣੀ ਦੇ ਕੀਰਤਨ ਵੱਲ ਕਿਵੇਂ ਪਰੇਰ ਸਕਦੇ ਹਾਂ।

(ਚਲਦਾ)

☆

# ਬੁੱਤ ਤਰਾਸ਼ — ਅਮਰੀਕ ਸਿੰਘ (ਨਾਮਧਾਰੀ)

—ਜਗਤਾਰਜੀਤ

ਅਮਰੀਕ ਸਿੰਘ ਆਪ ਦੇ ਮਨੋਭਾਵਾਂ ਨੂੰ ਪੱਥਰਾਂ ਵਿੱਚੋਂ ਪ੍ਰਗਟ ਕਰਦਾ ਹੈ। ਆਪਣੇ ਆਪ ਵਿੱਚ ਇਹ ਕਠਿਨ ਕਾਰਜ ਹੈ ਕਿਉਂਕਿ ਛੈਣੀ ਅਤੇ ਹਥੌੜੇ ਨਾਲ ਪੱਥਰ, ਜਿਹੜਾ ਬੇਢੱਬਾ ਹੈ ਨੂੰ ਹੌਲੀ-ਹੌਲੀ ਤਰਾਸ਼ ਕੇ ਅਜਿਹਾ ਰੂਪ ਪ੍ਰਦਾਨ ਕਰਨਾ ਹੈ ਜੋ ਬੁੱਤਸਾਜ਼ ਦੇ ਮਨ ਵਿੱਚ ਸਹਿਜੇ ਸਹਿਜੇ ਵਿਗਸਦਾ ਹੈ। ਜਦ ਤੱਕ ਅੰਦਰ ਅਤੇ ਬਾਹਰ ਵਿੱਚ ਇਕਰੂਪਤਾ ਸਥਾਪਿਤ ਨਹੀ ਹੋ ਜਾਂਦੀ ਛਿਲਣ ਤਰਾਸ਼ਣ ਦਾ ਕੰਮ ਜਾਰੀ ਰਹਿੰਦਾ ਹੈ। ਇਹ ਜ਼ਰੂਰੀ ਨਹੀਂ ਕੰਮ ਇਸੇ ਤਰ੍ਹਾਂ ਪੂਰਾ ਹੋਵੇ। ਕਦੇ-ਕਦੇ ਇਹ ਇਕ ਰੂਪ ਵਿਚ ਫ਼ਰਕ ਬਣਿਆ ਰਹਿੰਦਾ ਹੈ। ਕਲਾਕਾਰ ਇਹਦੇ ਲਈ ਸੰਘਰਸ਼ ਕਰਦਾ ਹੈ ਅਤੇ ਨਤੀਜਾ ਨਿਕਲਦਾ ਹੈ 'ਅਜਿਹੀ ਕਲਾ ਕਿਰਤ ਜਿਹੜੀ ਪ੍ਰਭਾਵੀ ਨਹੀ ਹੁੰਦੀ।' ਕਿਸੇ ਵੇਲੇ ਇਹਦਾ ਕਾਰਣ ਵਰਤੋਂ ਵਿੱਚ ਲਿਆਂਦੀ ਜਾਂਦੀ ਸਮਗਰੀ ਹੁੰਦੀ ਹੈ। ਉਹਦਾ ਸੁਭਾਅ ਬੁੱਤ ਤਰਾਸ਼ ਨੂੰ ਸੁਤੰਤਰ ਵਿਚਰਨ ਦੀ ਬਜਾਏ ਆਪਣੇ ਅਨੁਕੂਲ ਚੱਲਣ ਲਈ ਕਹਿੰਦਾ ਹੈ।

ਅਮਰੀਕ ਸਿੰਘ ਉਮਰ ਪੱਖੋਂ ਪ੍ਰੋਢ, ਪਰ ਮਿਲਣਸਾਰ ਹੈ ਅਤੇ ਵਰਤੋਂ-ਵਿਹਾਰ ਪੱਖੋਂ ਠੇਠ ਪੰਜਾਬੀ ਕਿਹਾ ਜਾ ਸਕਦਾ ਹੈ। ਉਹ ਜੰਮੂ ਰਹਿੰਦਾ ਹੈ। ਉਹ ਥਾਂ ਉਹਦੀ ਕਰਮਸ਼ਾਲਾ ਹੈ ਜਿਥੋਂ ਚਲ ਕੇ ਉਹ ਮੁੰਬਈ, ਪੰਜਾਬ ਅਤੇ ਉਹਦੇ ਵੱਖ-ਵੱਖ ਥਾਵਾਂ, ਦਿੱਲੀ ਜਿਹੇ ਸ਼ਹਿਰਾਂ ਵਿੱਚ ਉਹ ਆਪਣੇ ਹੁਨਰ ਦੀ ਪ੍ਰਦਰਸ਼ਨੀ ਲਗਾ ਚੁੱਕਾ ਹੈ। ਉਸ ਅਨੁਸਾਰ "ਮੈਂ ਖਰਾਦ ਦਾ ਕੰਮ ਕਰਦਾ ਹਾਂ। ਜਦ ਕੰਮ ਨਹੀਂ ਹੁੰਦਾ ਜਾਂ ਘੱਟ ਹੁੰਦਾ ਹੈ ਪੱਥਰ ਤਰਾਸ਼ ਲੈਂਦਾ ਹਾਂ। ਸਮਾਂ ਚੰਗਾ ਗੁਜ਼ਰ ਜਾਂਦਾ ਹੈ।" ਉਹ ਮੂਰਤੀਆਂ ਦੇ ਪਾਇਆਂ ਨੂੰ ਵੀ ਮਸ਼ੀਨ ਤੇ ਖਰਾਦ ਲੈਂਦਾ ਹੈ। ਅਜਿਹਾ ਕਿਰਤਾਂ ਥੱਲੇ ਲਗੇ ਪਾਇਆਂ ਨੂੰ ਵੇਖ ਕੇ ਪਤਾ ਲੱਗਦਾ ਹੈ।



ਅਮਰੀਕ ਸਿੰਘ

ਉਹ ਕਿਸੇ ਸਕੂਲ ਕਾਲਜ ਦਾ ਪੜ੍ਹਾਕੂ ਨਹੀਂ ਜਿਥੇ ਸਾਲਾਂ ਬੱਧੀ ਅਧਿਆਪਕ ਵਿਦਿਆਰਥੀਆਂ ਨੂੰ ਸਿਖਿਆ ਦੇਂਦੇ ਰਹਿੰਦੇ ਹਨ। ਇਹ ਸ਼ਿਲਪੀ ਆਪਣੇ ਸ਼ੌਕ ਅਤੇ ਲਗਨ ਸਦਕਾ ਇਸ ਖੇਤਰ ਵੱਲ ਆਇਆ ਹੈ। ਆਪਣੀ ਇੱਛਾ ਨੂੰ ਸੇਧ ਦੇਣ ਲਈ ਉਸ ਪ੍ਰਸਿੱਧ ਬੁੱਤ ਤਰਾਸ਼ ਵੀ.ਆਰ. ਖਜੂਰੀਆ (ਜੰਮੂ) ਤੋਂ ਸ਼ੁਰੂ ਦੀਖਿਆ ਲਈ। ਉਹਨਾਂ ਦੀ ਦੇਖਰੇਖ ਵਿੱਚ ਅਮਰੀਕ ਸਿੰਘ ਨੇ ਪਹਿਲਾ ਥੋੜੇ ਕੂ ਸਮੇਂ ਲਈ ਲਕੜੀ ਚ ਕੰਮ ਕੀਤਾ ਅਤੇ ਫਿਰ ਪੱਥਰ ਨੂੰ ਸਥਾਈ ਤੌਰ ਤੇ ਅਪਣਾ ਲਿਆ। ਇਹਦੇ ਇਲਾਵਾ ਹੋਰ ਕਿਸੇ ਮਾਧਿਅਮ ਵੱਲ ਉਹਦਾ ਝੁਕਾਅ ਨਹੀਂ ਹੈ।

ਗੱਲਬਾਤ ਤੋਂ ਪਤਾ ਚਲਦਾ ਹੈ ਬੁੱਤ ਤਰਾਸ਼ ਨੂੰ ਵਸੀਹ ਪੱਧਰ ਤੇ ਇਸ ਖੇਤਰ ਦਾ ਪੁਸਤਕੀ ਗਿਆਨ ਭਾਵੇਂ ਨਹੀਂ ਹੈ, ਪਰ ਜੋ ਕੁਝ ਵੀ ਸਿਰਜਿਆ ਜਾਂਦਾ ਹੈ ਉਹਦੇ ਵਿੱਚ ਅਨੁਭਵੀ ਤੱਤ / ਤਥ ਜ਼ਰੂਰ ਮਿਲ ਜਾਂਦੇ ਹਨ।

ਦਿੱਲੀ ਹੋਈ ਨੁਮਾਇਸ਼ ਵਿਚ ਕਰੀਬ ਸਤਾਈ-ਅਠਾਈ ਕਿਰਤਾਂ ਦੀ ਭਰਵੀਂ ਨੁਮਾਇਸ਼ ਸੀ ਜਿਹਦੇ ਵਿੱਚ ਹਲਕੇ ਅਤੇ ਭਾਰੇ ਦੋਹਾਂ ਤਰ੍ਹਾਂ ਦਾ ਕੰਮ ਸ਼ਾਮਲ ਸੀ। ਵਰਤੇ ਗਏ ਪੱਥਰ ਵਿੱਚ ਵੀ ਕਾਫੀ ਰੇਂਜ ਸੀ। ਉਹ ਕਾਲਾ, ਹਲਕਾ ਗੁਲਾਬੀ, ਭੂਰਾ, ਰਗਦਾਰ-ਰੰਗਦਾਰ ਹਰਾ ਜਾਂ ਫਿਰ ਸਫੇਦ ਆਦਿ ਸੀ। ਹਰ ਤਰ੍ਹਾਂ ਦਾ ਪੱਥਰ ਇਕੋ ਜਿਹਾ ਨਹੀਂ ਹੁੰਦਾ ਸੁਭਾਅ ਅਤੇ ਰੇਸ਼ੇ ਅਨੁਸਾਰ ਹੀ ਕਿਰਤੀ ਛੈਣੀ ਨਾਲ ਛੇੜ ਕੇ ਉਹਨੂੰ ਰੂਪਵਾਨ ਕਰਦਾ ਹੈ।

ਇਸ ਨੁਮਾਇਸ਼ ਵਿੱਚ ਅਮਰੀਕ ਸਿੰਘ ਦਾ ਕੰਮ ਮੋਟੇ ਤੌਰ ਤੇ ਆਪਣੀ ਸਹੂਲਤ ਲਈ, ਦੋ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ। ਪਹਿਲੇ ਵਰਗ ਵਿੱਚ ਪ੍ਰਕਿਰਤੀ ਦੇ ਤੱਤ, ਪ੍ਰਕਿਰਤੀ ਨੂੰ ਰਖਿਆ ਜਾ ਸਕਦਾ ਹੈ। ਦੂਜੇ ਵਰਗ ਵਿਚ ਅਜਿਹੇ ਮੋਟਿਫ਼ ਜਾਂ ਸੰਕੇਤ ਹਨ ਜਿਨ੍ਹਾਂ ਦਾ ਸੰਬੰਧ ਅਧਿਆਤਮਕ ਮਾਹੌਲ/ ਜਗਤ ਨਾਲ ਹੈ। ਵਿਸ਼ਾਲ ਦ੍ਰਿਸ਼ਟੀ ਨਾਲ ਵੇਖਿਆਂ ਦੋਹਾਂ ਵਿੱਚ ਕੋਈ ਲਕੀਰ ਨਹੀਂ ਖਿੱਚੀ ਜਾ ਸਕਦੀ। ਅਸਲ ਵਿੱਚ ਪ੍ਰਕਿਰਤੀ ਦੀ ਹੋਂਦ ਉੱਤ ਹੀ ਅਧਿਆਤਮਕ-ਜਗਤ ਪ੍ਰਗਟ ਹੁੰਦਾ ਹੈ।

ਮੋਰ, ਉੱਡਦਾ ਪੰਛੀ, ਸਾਨ੍ਹ ਆਦਿ ਕਿਰਤਾਂ ਸੁਤੰਤਰ ਹਨ, ਪਰ ਇਕ ਕਿਰਤ 'ਪ੍ਰਕਿਰਤੀ' ਇਸ ਤਰ੍ਹਾਂ ਤਰਾਸ਼ੀ ਗਈ ਹੈ ਜਿਥੇ ਪੌਣ-ਪਾਣੀ, ਸੂਰਜ, ਰੁੱਖ ਨੂੰ ਸੰਕੇਤ ਰੂਪ ਵਿੱਚ ਇਕੋ ਥਾਂ ਤੇ ਪੇਸ਼ ਕੀਤਾ ਗਿਆ ਹੈ। ਮੋਰ ਦੇ ਆਕਾਰ ਨੂੰ ਇਸ ਤਰ੍ਹਾਂ ਦਿਖਾਇਆ ਗਿਆ ਹੈ ਕਿ ਮੂਲ ਵਿਚ ਮਿਲ ਰਿਹਾ ਹੈ ਅਤੇ ਉਹਦੇ ਵਿਚੋਂ ਉੱਭਰ ਵੀ ਰਿਹਾ ਹੈ। ਵਿਲੀਨ ਹੋ ਕੇ ਉਹ ਆਪਣੀ ਹੋਂਦ ਗੁਆਂਦਾ ਨਹੀਂ ਅਤੇ ਉਭਾਰ ਸਮੇਂ ਉਹ ਸਪਸ਼ਟ ਰੂਪ ਅਖਤਿਆਰ ਨਹੀਂ ਕਰਦਾ। ਇਹੋ ਇਸ ਕਿਰਤ ਦੀ ਵਿਸ਼ੇਸ਼ਤਾ ਹੈ। ਇਹਦੇ ਨਾਲ ਦਾ ਕੰਮ ਹੈ 'ਸਾਨ੍ਹ'—ਪਰ ਜੋ ਨਫ਼ਾਸਤ ਮੋਰ ਵਿੱਚ ਵੇਖਣ ਨੂੰ ਮਿਲਦੀ ਹੈ ਇਹਦੇ ਵਿੱਚ ਨਹੀਂ ਹੈ। ਨਾਲੇ ਇਹੋ ਜਿਹਾ ਕੰਮ ਏ.ਸੀ. ਸਾਗਰ ਕਾਫੀ ਮਾਤਰਾ ਵਿਚ ਕਰ ਚੁੱਕਾ ਹੈ।

'ਖੁਲ੍ਹੀ ਗੱਠ' ਗ੍ਰੇਨਾਇਟ ਪੱਥਰ ਵਿਚ ਬਣੀ ਹੈ। ਇਹਦੀ ਖ਼ੂਬਸੂਰਤੀ ਇਹਦੀ ਕਰਾਫਟਸਮੈਨਸ਼ਿਪ ਵਿੱਚ ਹੈ। ਬੁੱਤ-

ਘਾੜਾ ਬੜੀ ਲਗਨ ਨਾਲ ਹੌਲੀ-ਹੌਲੀ ਪੱਥਰ ਨੂੰ ਛਿਲਦਾ ਹੈ ਅਤੇ ਇਹ ਫਿਰ ਇਕ ਦਰਮਿਆਨੀ ਮੋਟੀ ਰੱਸੀ ਜਿਹਾ ਬਣਾ ਦਿੱਤਾ ਜਾਂਦਾ ਹੈ। ਅੱਧ ਖੁਲ੍ਹੀ ਜਾਂ ਅੱਧ ਬੱਧੀ ਗੱਠ ਇਕ ਰਹੱਸ ਹੈ। ਇਹਦੇ ਦੁਆਲੇ ਘੁੰਮਦਿਆਂ ਕਈ ਰੂਪ ਬਣਦੇ ਮਿਟਦੇ ਹਨ।

ਅਮਰੀਕ ਸਿੰਘ ਦੇ ਜ਼ਿਆਦਾ ਕੰਮ ਦੀ ਸੁਰ ਅਧਿਆਤਮਕ ਚਿਨ੍ਹਾਂ ਜਾਂ ਅੱਖਰਾਂ ਵਾਲੀ ਹੈ। ਨਿਸ਼ਚਿਤ ਤੌਰ ਤੇ ਇਹ ਕਿਰਤਾਂ ਕਰਤੇ ਦੇ ਮਾਨਸਿਕ ਝੁਕਾਅ ਦਾ ਨਤੀਜਾ ਹੈ। ਇਹਨਾਂ ਕਿਰਤਾਂ ਦੀ ਵਿਵਿਧਤਾ ਉਹਨੂੰ ਅਜਿਹੇ ਧਰਾਤਲ ਤੇ ਖੜ੍ਹਾ ਕਰਦੀ ਹੈ ਜਿਥੇ ਵੱਖਰੇਵਾਂ ਘੱਟ ਹੈ। ਬਲਕਿ ਵਿਗਾਸ ਦੇ ਦਰਸ਼ਨ ਹੁੰਦੇ ਹਨ। ਜਿਹੜਾ ਕਾਲ ਕ੍ਰਮ ਵਿਚ ਹੁੰਦਾ ਹੈ ਜਾਂ ਹੋਇਆ। ਇਹ ਕੰਮ ਇਸੇ ਕਰਕੇ ਵਿਸ਼ੇਸ਼ ਕਿਹਾ ਜਾ ਸਕਦਾ ਹੈ।

ਇਸ ਵਰਗ ਵਿੱਚ ਓਮ, ੧ਓ, ਕਾਸਮਿਕ ਏਕ, ਸ਼ਿਵ-ਤ੍ਰਿਸ਼ੂਲ, ਕਿਰਤਾਂ ਆਉਂਦੀਆਂ ਹਨ। ਅਮਰੀਕ ਸਿੰਘ ਨੇ ਓਮ ਨੂੰ ਲੈ ਕੇ ਹੀ ਚਾਰ ਪੰਜ ਕਿਰਤਾਂ ਰਖੀਆਂ ਹੋਈਆ ਸਨ। ਇਹ ਸ਼ਬਦ ਧਾਰਮਿਕ ਗੀਤਾਂ ਅਤੇ ਆਮਤੌਰ ਤੇ ਪੁਸਤਕਾਂ ਦੇ ਆਰੰਭ ਵਿੱਚ ਵਰਤਿਆ ਜਾਂਦਾ ਹੈ। ਇਹ ਸ਼ਬਦ ਤਿੰਨ ਅੱਖਰਾਂ ਦੇ ਜੋੜ ਨਾਲ ਬਣਿਆ ਹੈ ਅਤੇ ਇਹ ਤਿੰਨ ਵੇਦਾਂ ਦਾ ਸੂਚਕ ਹੈ। ਸਭ ਤੋਂ ਪਹਿਲਾਂ ਉਪਨਿਸ਼ਦਾਂ ਵਿਚ ਇਸ ਸ਼ਬਦ ਦੀ ਵਰਤੋਂ ਹੋਈ ਅਤੇ ਬਾਅਦ ਵਿਚ ਇਹ ਹਿੰਦੂ ਮੱਤ ਦੇ ਤਿੰਨ ਦੇਵਤਿਆ ਦਾ ਸੂਚਕ ਮੰਨਿਆ ਜਾਣ ਲੱਗਾ। ਮੂਰਤੀਕਾਰ ਆਪਣੀ ਸੋਚ ਅਤੇ ਸਮਰਥਾ ਅਨੁਕੂਲ ਇਸ ਸ਼ਬਦ ਨੂੰ ਪੱਥਰ ਵਿੱਚ ਰੂਪਾਂਤਰਿਤ ਕਰਦਾ ਹੈ। ਪੱਥਰ ਕਿਸੇ ਵੀ ਸਮੇਂ ਭਾਰਾ ਜਾਂ ਅਕਾਊ ਨਹੀਂ ਲਗਦਾ ਬਲਕਿ ਉਹਦੇ ਵਿਚੋਂ ਹਲਕੇਪਣ ਦਾ ਅਹਿਸਾਸ ਹੁੰਦਾ ਹੈ।

੧ਓ ਅਮਰੀਕ ਸਿੰਘ ਦੀ ਪ੍ਰਮੁੱਖ ਕਿਰਤ ਕਹੀ ਜਾ ਸਕਦੀ ਹੈ। ਇਹਦੇ ਵਿਚ ਤਕਨੀਕ ਅਤੇ ਕਲਾ ਦੀ ਸੰਜੁਕਤੀ ਹੈ। ਪੱਥਰ ਤੇ ਅੱਖਰ ਲਿਖਣ, ਉਘਾੜਨ ਦੀ ਕੋਈ ਵਿਸ਼ੇਸ਼ ਪਰੰਪਰਾ ਸਿਖ ਧਰਮ ਵਿੱਚ ਨਹੀਂ ਹੈ। ਇਸਲਾਮ ਧਰਮ ਵਿੱਚ ਇਹਦੀ ਤਾਕਤਵਰ ਸਿਲਸਿਲੇਵਾਰ ਪਰੰਪਰਾ ਰਹੀ ਹੈ। ਮਸਜਿਦਾਂ, ਮਕਬਰਿਆਂ ਸਰਾਵਾਂ ਆਦਿ ਦੇ ਬਾਹਰ ਅੰਦਰ ਕੁਰਾਨ-ਸ਼ਰੀਫ਼ ਦੀਆਂ ਆਇਤਾਂ ਆਮ ਵਿਖਾਈ ਦੇ ਜਾਂਦੀਆਂ ਹਨ, ਜਿਹੜੀਆਂ ਬੜੀ ਸ਼ੈਲੀਬੱਧ ਢੰਗ ਨਾਲ ਲਿਖੀਆਂ ਜਾਂਦੀਆਂ ਰਹੀਆਂ ਹਨ। ਸਾਡੇ ਏਥੇ ਅਜਿਹਾ ਕੁਛ ਨਹੀ ਹੋਇਆ। ਹਾਂ, ਸਾਨੂੰ ਪੁਰਾਤਨ ਹੱਥ ਲਿਖਤਾਂ ਵਖਣ ਨੂੰ ਜ਼ਰੂਰ ਮਿਲ ਜਾਂਦੀਆਂ ਹਨ। ਜਿਥੇ ਗੁਰਮੁਖੀ ਅੱਖਰਾਂਦੀ ਅੱਖਰਕਾਰੀ ਉੱਤਮ ਦਰਜੇ ਦੀ ਹੈ।

ਕਹਿ ਸਕਦੇ ਹਾਂ ਅਮਰੀਕ ਸਿੰਘ ਨੇ ੧ਓ ਧੁਨੀ ਅੱਖਰ ਨੂੰ ਸਥਾਈ-ਸਥੂਲ ਰੂਪ ਦਿੱਤਾ ਹੈ। ਪੱਥਰ-ਆਕਾਰ ਵਿਚਾਲੇ ਇਕ ਮਘੋਰਾ ਹੈ ਜਿਸ ਰਾਹੀਂ ਦਰਸ਼ਕ-ਅੱਖ ਆਰ-ਪਾਰ ਆਂਦੀ ਜਾਂਦੀ ਹੈ। ਇਹ ਸਾਡੇ ਅੰਦਰ ਸਪੇਸ ਨਾਲ ਜੁੜੇ ਹੋਣ ਦਾ ਅਹਿਸਾਸ ਪੈਦਾ ਕਰਦਾ ਹੈ। ਉਹਦੀਆਂ ਹੋਰ ਕਿਰਤਾਂ ਵਿੱਚ ਵੀ ਇਹ ਲੱਛਣ ਮੌਜੂਦ ਹੈ। ਸਾਹਮਣੇ ਪਾਸੇ ਤੋਂ ਵੇਖਿਆ ਇਹ ਕਿਰਤ ਵੱਡ ਆਕਾਰੀ ਹੋਣ ਦਾ ਪ੍ਰਭਾਵ ਛੱਡਦੀ ਹੈ। ਸਥਾਈ ਇਸ ਲਈ ਕਿਹਾ ਗਿਆ ਹੈ ਕਿਉਂਕਿ ਪੱਥਰ ਸਮੇਂ ਨੂੰ ਹੰਢਾਅ ਲੈਣ ਦੇ ਸਮਰਥ ਹੈ। ਪੱਥਰ ਸਦੀਆਂ ਦਾ ਸਾਥੀ ਹੈ।

ਇਕ ਹੋਰ ਕੋਣ ਤੋਂ ਇਸ ਕਿਰਤ ਦਾ ਦੂਜਾ ਉਭਰਦਾ ਰੂਪ ਪੰਛੀ ਦਾ ਹੈ। ਉਭਰਦਾ ਰੂਪ ਭਾਵੇਂ ਜ਼ਿਆਦਾ ਸਪਸ਼ਟ ਨਹੀਂ, ਪਰ ਸੰਕੇਤ ਮੌਜੂਦ ਹੈ। ਲਗਦਾ ਹੈ, ਬੁੱਤ ਤਰਾਸ਼ ਤੋਂ ਇਹ ਵਾਧਾ ਅਚਨਚੇਤ ਹੀ ਹੋ ਗਿਆ ਹੈ। ਇਝ ਨਾਮ '੧ਓ' ਅਤੇ ਭੌਤਿਕ ਖੇਤਰ ਵਿੱਚ ਪੰਛੀ ਅਜ਼ਾਦ ਹੋਣ ਦਾ ਪ੍ਰਤੀਕ ਹੈ। ਇਹਦੇ ਅਧਿਆਤਮਕ ਅਰਥ ਵੀ ਹਨ। ਬਾਣੀ ਵਿੱਚਲੀ 'ਹਾਡ ਮਾਸ ਨਾੜੀ ਕੋ ਪਿੰਜਰ ਵਿਚ ਪੰਖੀ ਬਸੇ ਬੇਚਾਰਾ' ਪੰਗਤੀ 'ਪੰਛੀ' ਨੂੰ ਪਰਾ ਸੰਸਾਰ ਨਾਲ ਜੋੜਦੀ ਹੈ। ਪੰਛੀ ਉਡ ਜਾਂਦਾ ਹੈ। ਸਰੀਰ ਨਸ਼ਟ ਹੋ ਜਾਂਦਾ ਹੈ, ਨਾਮ ਭਾਵ ਪਰਮਾਤਮਾ ਇਥੇ ਰਹਿ ਜਾਂਦਾ ਹੈ। ਅਮਰੀਕ ਸਿੰਘ ਇਸ ਕਿਰਤ ਨੂੰ ਬਣਾ ਕੇ ਦਰਸ਼ਕ ਨੂੰ ਦੂਵੱਲ ਸੋਚਣ ਲਈ ਮਜਬੂਰ ਕਰਦਾ ਹੈ। ਇਸ ਕਾਰਣ ਇਹ ਕਿਰਤ ਮਹੱਤਵਪੂਰਨ ਕਹੀ ਜਾ ਸਕਦੀ ਹੈ।

ਅਮਰੀਕ ਸਿੰਘ ਨੇ ਟੁਕਵਾਂ ਕੰਮ ਵੀ ਕੀਤਾ ਹੈ ਜਿਵੇ ਗਣੇਸ਼, ਮਾਂ-ਬੱਚਾ, ਪੱਪੀ, ਮੱਛਲੀ ਆਦਿ। ਹਰੇਕ ਪੀਸ ਦੀ ਆਪਣੀ ਨਿਜੀ ਬਣਤਰ ਹੈ ਅਤੇ ਆਕਾਰ ਵੀ ਬਦਲਦੇ ਰਹਿੰਦੇ ਹਨ। ਬੁੱਤ ਤਰਾਸ਼, ਅਮਰੀਕ ਸਿੰਘ ਜੋ ਕਿਰਤ ਘੜਦਾ ਹੈ, ਉਸ ਪ੍ਰਤੀ ਉਹ ਸੱਚਾ ਹੈ। ਸਾਰਾ ਕੰਮ ਕੁਛ ਕਰਨ/ਵਿਖਾਉਣ ਦੇ ਮੋਹ ਵਿਚ ਉਪਜਿਆ ਹੈ। ਇਹ ਮੋਹ ਹੀ ਉਸ ਨੂੰ ਕਿਸੇ ਸਿਖਰ ਤੱਕ ਲੈ ਜਾਣ ਵਿਚ ਸਹਾਈ ਹੋਵੇਗਾ। ਮੋਹ ਨੂੰ ਪਾਲਣ ਲਈ ਹਰ ਮਿਹਨਤ ਦੀ ਲੋੜ ਹੈ।

## ਗੁਰਦਿਆਲ ਸਿੰਘ 'ਪ੍ਰੀਤ' ਦਾ ਸਨਮਾਨ

ਪਿਛਲੇ ਦਿਨੀ ਸਿਰਸਾ ਵਿਖੇ ਪੰਜਾਬ ਸਾਹਿਤ ਸਭਾ ਸਿਰਸਾ ਵਲੋਂ ਇਕ ਬਹੁਤ ਹੀ ਵਿਸ਼ਾਲ ਸਾਹਿਤਕ ਸਮਾਗਮ ਕਰਵਾਇਆ ਗਿਆ। ਇਹ ਸਮਾਗਮ ਹਰ ਸਾਲ ਸੰਤ ਤਰਨ ਸਿੰਘ ਵਹਿਮੀ ਜੀ ਦੀ ਯਾਦ ਵਿਚ ਪੰਜਾਬੀ ਸਾਹਿਤ ਸਭਾ ਸਿਰਸਾ ਵਲੋਂ ਕਰਵਾਇਆ ਜਾਂਦਾ ਹੈ ਅਤੇ ਵਹਿਮੀ ਜੀ ਦੀ ਯਾਦ ਵਿਚ ਹਰ ਸਾਲ ਕਿਸੇ ਸਾਹਿਤਕ ਹਸਤੀ ਨੂੰ ਸਨਮਾਨਤ ਕੀਤਾ ਜਾਂਦਾ ਹੈ।

ਇਸ ਵਾਰ ਇਹ ਸਨਮਾਨ ਨਾਮਧਾਰੀ ਸਾਹਿਤ ਸਭਾ ਦੇ ਪ੍ਰਧਾਨ ਸ੍ਰੀ ਗੁਰਦਿਆਲ ਸਿੰਘ ਪ੍ਰੀਤ ਨੂੰ ਦਿਤਾ ਗਿਆ। ਜਿਸ ਲਈ ਨਾਮਧਾਰੀ ਪੰਜਾਬੀ ਸਾਹਿਤ ਸਭਾ, ਪੰਜਾਬੀ ਸਾਹਿਤ ਸਭਾ ਸਿਰਸਾ ਦਾ ਹਾਰਦਿਕ ਧੰਨਵਾਦ ਕਰਦੀ ਹੈ।

ਯਾਦ ਰਹੇ ਇਹ ਸਮਾਗਮ ਹਰ ਸਾਲ ਸ. ਕਰਤਾਰ ਸਿੰਘ ਪਵਾਰ ਸਰਪ੍ਰਸਤ ਪੰਜਾਬੀ ਸਾਹਿਤ ਸਭਾ ਸਿਰਸਾ, ਡਾ. ਜੀ.ਡੀ. ਚੌਧਰੀ, ਸ. ਦਰਸ਼ਨ ਸਿੰਘ ਤੇ ਸਭਾ ਦੇ ਹੋਰ ਮੈਂਬਰਾਂ ਦੇ ਉਦਮ ਨਾਲ ਕਰਵਾਇਆ ਜਾਂਦਾ ਹੈ। ਪੰਜਾਬੀ ਸਾਹਿਤ ਸਭਾ ਸਿਰਸਾ ਨਾਲ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਬਹੁਤ ਨੇੜੇ ਦੇ ਸਬੰਧ ਹਨ।

*ਲਖਵਿੰਦਰ ਸਿੰਘ ਬਾਜਵਾ*

# ਬਰਫਾਨੀ ਪਹਾੜੀਆਂ ਵਿਚ ਘਿਰਿਆ ਦੂਰਬੁਗ

—ਗੁਰਦੇਵ ਸਿੰਘ ਹੰਜਰਾ

ਸ੍ਰੀਨਗਰ ਤੋਂ ਸੜਕ ਦੇ ਰਸਤੇ ਜਾਂ ਚੰਡੀਗੜ੍ਹ ਤੋਂ ਹਵਾਈ ਜਹਾਜ਼ ਰਾਹੀਂ ਜਦੋਂ ਲੇਹ ਅੱਪੜੀਏ ਤਾਂ ਉਥੋਂ ਦਾ ਮੌਸਮ, ਆਬੋ ਹਵਾ, ਵਾਤਾਵਰਣ, ਰਹਿਣ-ਸਹਿਣ ਸਭ ਕੁਝ ਈ ਵੱਖਰਾ ਏ। ਚੰਡੀਗੜ੍ਹ ਤੋਂ ਜੇ ਗਰਮੀਆਂ ਦੇ ਕੱਪੜੇ ਪਾਏ ਹੋਣ ਤਾਂ ਉਥੇ ਉਤਰਦਿਆਂ ਈ ਸਰਦੀਆਂ ਵਾਲੇ ਕੱਪੜੇ ਪੌਣੇ ਪੈਂਦੇ ਨੇ।

ਲੇਹ ਤੋਂ ਕੋਈ ਸੌ ਮੀਲ ਦੀ ਵਿੱਥ ਤੇ ਦੁਰਬੁਗ ਦਾ ਸਥਾਨ ਏ ਜੇਹੜਾ ਚਾਰ ਚੁਫੇਰੇ ਤੋਂ ਬਰਫਾਨੀ ਪਹਾੜੀਆਂ ਨਾਲ ਘਿਰਿਆ ਹੋਇਆ ਏ। ਲੇਹ ਤੋਂ ਜਾਂਦਿਆ ਰਸਤੇ ਵਿਚ ਚਾਂਗਲਾ ਪਾਸ ਪਾਰ ਕਰਨਾ ਪੈਂਦਾ ਹੈ। ਜਿਸ ਦੀ ਉਚਾਈ ਅਠਾਰਾਂ ਹਜ਼ਾਰ ਫੁੱਟ ਹੈ। ਸਰਦੀਆਂ ਵਿੱਚ ਏਹ ਪਾਸ ਬਰਫ ਪੈਣ ਕਾਰਣ ਬੰਦ ਹੋ ਜਾਂਦਾ ਹੈ। ਗਰਿਫ ਦਾ ਮਹਿਕਮਾ ਕੋਸ਼ਿਸ਼ ਕਰਦਾ ਏ ਜਲਦੀ-ਜਲਦੀ ਸੜਕ ਸਾਫ ਕਰਨ ਦੀ, ਪਰ ਫੇਰ ਵੀ ਦੋ ਚਾਰ ਮਹੀਨੇ ਬੰਦ ਈ ਰਹਿੰਦਾ ਏ। ਦੁਰਬੁਗ ਦੀ ਵੈਲੀ ਬਹੁਤ ਛੋਟੀ ਜਹੀ ਏ-ਕੋਈ ਦੋ ਕੁ ਕਿਲੋਮੀਟਰ ਲੰਬੀ ਤੇ ਇਕ-ਡੇਢ ਕਿਲੋਮੀਟਰ ਚੌੜੀ। ਏਸੇ ਵਿੱਚ ਡਰਾਪਿੰਗ ਜ਼ੋਨ ਬਣਿਆ ਹੋਇਆ ਏ। ਜਿਥੇ ਹਵਾਈ ਜਹਾਜ਼ ਪੈਰਾਸ਼ੂਟ ਨਾਲ ਆਰਮੀ ਵਾਸਤੇ ਰਾਸ਼ਨ ਆਦਿ ਡਰਾਪ ਕਰਦਾ ਏ। ਸਪਲਾਈ ਦਾ ਮਹਿਕਮਾ ਬਰਗੇਡ ਹੈਡ ਕਵਾਟਰ ਤੇ ਪਲਟਣਾਂ ਦਾ ਰਹਿਣ ਸਹਿਣ ਏਨੇ ਈ ਥਾਂ ਵਿੱਚ ਏ।

ਲੰਬਾਈ ਦੇ ਰੁਖ ਵਿਚ ਈ ਇਕ ਪਾਣੀ ਦਾ ਨਾਲਾ ਵਗਦਾ ਏ ਜਿਸ ਤੇ ਵਾਟਰ ਪੁਆਇੰਟ ਬਣਿਆ ਹੋਇਆ ਏ ਆਰਮੀ ਨੂੰ ਸਾਫ ਪਾਣੀ ਸਪਲਾਈ ਕਰਨ ਲਈ। ਜਵਾਨਾਂ ਦੇ ਨਹੌਣ ਵਾਸਤੇ ਵੀ ਨਾਲੇ ਦੇ ਕੰਢੇ ਤੇ ਗਰਮ ਪਾਣੀ ਕਰਨ ਦਾ ਪ੍ਰਬੰਧ ਏ। ਜਵਾਨ ਹਫਤੇ ਵਿਚ ਇਕ ਦੋ ਵਾਰੀ ਨਹਾਉਂਦੇ ਤੇ ਕੱਪੜੇ ਧੋਂਦੇ ਨੇ। ਨਾਲੇ ਦੇ ਕੰਢੇ ਤੇ ਈ ਮਾੜੀ ਮੋਟੀ ਹਰਿਆਲੀ ਨਜ਼ਰ ਆਉਂਦੀ ਏ ਬਾਕੀ ਸਭ ਖੁਸ਼ਕੀ ਏ। ਚੁਫੇਰੇ ਪਹਾੜ ਖੁਸ਼ਕ ਨੇ ਕੋਈ ਦਰਖ਼ਤ ਜਾਂ ਝਾੜੀ ਨਹੀਂ। ਕੁਝ ਦੂਰੀ ਤੇ ਬਰਫ ਨਜ਼ਰ ਆਉਂਦੀ ਏ।

ਸਿਵਿਲੀਅਨ ਲੋਗ (ਲਾਮੇ) ਨਾਲੇ ਦੇ ਕਿਨਾਰੇ ਤੇ ਕਿਤੇ ਕਿਤੇ ਰਹਿੰਦੇ ਨੇ, ਉਥੇ ਉਹਨਾਂ ਦੀ ਬਹੁਤੀ ਆਬਾਦੀ ਨਹੀਂ। ਮੱਕੀ ਛੋਨਾ ਆਦਿ ਥੋੜ੍ਹੀ ਬਹੁਤ ਫਸਲ ਜਿਹੜੀ ਗਰਮੀਆਂ ਵਿੱਚ ਹੋ ਜਾਵੇ ਬੀਜ ਲੈਂਦੇ ਨੇ। ਭੇਡ ਬੱਕਰੀਆਂ ਤੇ ਛੋਟੇ ਛੋਟੇ ਘੋੜੇ (ਟੱਟੂ) ਜਾਂ ਫਿਰ ਯੱਕ (ਚੌਰੀਆਂ) ਰੱਖੀਆਂ ਹੋਈਆਂ ਨੇ। ਆਰਮੀ ਉਸ ਏਰੀਏ ਵਿੱਚ ੧੯੬੨ ਤੋਂ ਪਿਛੋਂ ਬਹੁਤੀ ਗਈ ਏ, ਪਹਿਲਾਂ ਤਾਂ ਬਹੁਤ ਘੱਟ ਫੌਜੀ ਉਧਰ ਹੁੰਦੇ ਸੀ। ਕਿਉਂਕਿ ਫੌਜ ਦਾ ਸਾਮਾਨ ਪਹਾੜਾਂ ਤੇ ਲਿਜਾਣਾ ਤੇ ਉਤਾਰਨਾ ਹੁੰਦਾ ਏ ਏਸ ਕਰਕੇ ਕਾਫੀ ਮਜ਼ਦੂਰੀ ਲਾਮਿਆਂ ਨੂੰ ਮਿਲ ਜਾਂਦੀ ਏ। ਇਸ ਕੰਮ ਲਈ ਯੱਕ ਤੇ ਟੱਟੂ ਵਰਤੇ ਜਾਂਦੇ ਨੇ।

ਸਰਦੀ ਤਾਂ ਉਸ ਏਰੀਏ ਵਿਚ ਏਨੀ ਪੈਂਦੀ ਏ ਕਿ ਸੁਨਣ ਵਾਲਿਆਂ ਨੂੰ ਠੰਡ ਲੱਗਣ ਲੱਗਦੀ ਏ। ਆਰਮੀ ਜਵਾਨਾਂ ਦੀ ਰਹਿਣ ਦੀ ਥਾਂ ਜ਼ਮੀਨ ਵਿਚ ਬੰਕਰ ਬਣਾਏ ਹੋਏ ਨੇ। ਇਕ ਤਾਂ ਸਿਧੀ ਹਵਾ ਨਹੀ ਲਗਦੀ ਦੂਸਰਾ ਸਰਦੀ ਦਾ ਕੁਝ ਫਰਕ ਪੈਂਦਾ ਏ। ਕਮਰਿਆਂ ਵਿੱਚ ਬੁਖਾਰੀਆਂ ਲੱਗੀਆ ਹੋਈਆਂ ਨੇ, ਜੋ ਮਿੱਟੀ ਦੇ ਤੇਲ ਨਾਲ ਜਲਦੀਆਂ ਨੇ। ਉਥੇ ਦੋ ਈ ਚੀਜ਼ਾਂ ਠੰਡ ਵਿੱਚ ਨਹੀ ਜੰਮਦੀਆਂ, ਇਕ ਮਿਟੀ ਦਾ ਤੇਲ ਤੇ ਦੂਸਰਾ ਸ਼ਰਾਬ। ਬਾਕੀ ਸਭ ਕੁਝ ਜੰਮ ਜਾਂਦਾ ਏ। ਸਰਦੀਆਂ ਵਿੱਚ ਜਿਹੜਾ (ਫਰੈਸ਼) ਸਾਮਾਨ ਮਤਲਬ ਸਬਜ਼ੀਆਂ, ਆਦਿ ਹਵਾਈ ਜਹਾਜ਼ ਨਾਲ ਡਰਾਪ ਹੁੰਦਾ ਏ ਜਦੋਂ ਲੰਗਰਾਂ ਵਿੱਚ ਬਣਾਉਣ ਵਾਸਤੇ ਕੱਟਿਆ ਜਾਂਦਾ ਏ ਵਿੱਚ ਬਰਫ਼ ਜੰਮੀ ਹੁੰਦੀ ਏ। ਆਲੂ ਕੱਟੋ ਬਰਫ਼, ਸ਼ਲਗਮ ਕੱਟੋ ਉਸੇ ਤਰਾਂ ਜੰਮਿਆਂ ਹੋਇਆ ਮਿਲੇਗਾ। ਪਿਸ਼ਾਬ ਕਰੋ ਨਾਲੋ-ਨਾਲ ਜ਼ਮੀਨ ਤੇ ਜੰਮਦਾ ਜਾਂਦਾ ਏ। ਠੰਢੇ ਪਾਣੀ ਨਾਲ ਤਾਂ ਨਹਾਉਣ ਦਾ ਸਵਾਲ ਈ ਨਹੀਂ ਪੈਦਾ ਹੁੰਦਾ।

ਸਵੇਰੇ ਸਵੇਰੇ ਦਸਤਾਨਿਆਂ ਤੋਂ ਬਿਨਾਂ ਹਥਿਆਰਾਂ ਨੂੰ ਹੱਥ ਲਾਉਣਾ ਜਾਂ ਗੱਡੀਆਂ ਸਟਾਰਟ ਕਰਨੀਆਂ, ਕਿਸੇ ਹੋਰ ਚੀਜ਼ ਨੂੰ ਹੱਥ ਲਾਉਣਾ ਔਖਾ ਏ। ਜੇ ਗਲਤੀ ਕਰੋ ਨੰਗੇ ਹੱਥ ਲੌਣ ਦੀ, ਤਾਂ ਉਂਗਲਾਂ ਲੋਹੇ ਨਾਲ ਚਿਪਕ ਜਾਂਦੀਆਂ ਨੇ ਤੇ ਇਕ ਬੀਮਾਰੀ ਦੀ ਸ਼ਕਲ ਬਣ ਜਾਂਦੀ ਏ। ਜੇਹੜਾ ਹਿੱਸਾ ਸਰੀਰ ਦਾ ਲਗੇਗਾ ਉਹਨੂੰ ਚਿਲ ਬਰਨ ਜਾਂ ਫਰਾਸਟ ਬਾਈਟ ਹੋ ਜਾਂਦਾ ਏ। ਪਹਿਲਾਂ ਉਹ ਹਿੱਸਾ ਲਾਲ ਹੋ ਜਾਂਦਾ ਏ ਬਹੁਤ ਦਰਦ ਹੁੰਦੀ ਏ ਤੇ ਫਿਰ ਕਾਲਾ ਹੋਣਾ ਸ਼ੁਰੂ ਹੋ ਜਾਂਦਾ ਏ। ਏਹੋ ਹਾਲ ਜੇ ਬਰਫ ਹੱਥਾਂ ਪੈਰਾਂ ਨੂੰ ਲੱਗ ਜਾਵੇ ਤਾਂ ਹੋ ਜਾਂਦਾ ਏ। ਇਸ ਕਰਕੇ ਬਹੁਤ ਧਿਆਨ ਰੱਖਣਾ ਪੈਂਦਾ ਏ, ਥੋੜ੍ਹੀ ਜਹੀ ਦਿਲ ਵਧੀ ਨਾਲ ਆਦਮੀ ਰੋਗੀ ਹੋ ਜਾਂਦਾ ਏ।

ਜਿਥੇ ਏਨੀ ਸਖ਼ਤ ਸਰਦੀ ਏ ਉਥੇ ਜਵਾਨਾਂ ਲਈ ਹਰ ਪ੍ਰਕਾਰ ਦਾ ਪ੍ਰਬੰਧ ਏ—ਪਹਿਨਣ ਨੂੰ ਗਰਮ ਕੱਪੜੇ, ਰਹਿਣ ਨੂੰ ਸਹੂਲਤਾਂ ਤੇ ਡਾਕਟਰੀ ਮਦਦ ਜਲਦੀ ਤੋਂ ਜਲਦੀ।

ਆਕਸੀਜਨ ਦੀ ਪਹਾੜਾਂ ਉਪਰ ਘਾਟ ਏ ਕਿਉਂਕਿ ਸਤਾਰਾਂ-ਅਠਾਰਾਂ ਹਜ਼ਾਰ ਫੁੱਟ ਦੀ ਉਚਾਈ ਤੇ ਮੋਰਚੇ ਨੇ। ਲਾਮੇ ਲੋਕਾਂ ਦੀ ਕੋਈ ਵਧੀਆ ਜ਼ਿੰਦਗੀ ਨਹੀ, ਪਰ ਉਥੇ ਦੇ ਰਹਿਣ ਕਰਕੇ ਉਹਨਾਂ ਨੂੰ ਮਹਿਸੂਸ ਨਹੀਂ ਹੁੰਦਾ। ਗਿੱਟਿਆਂ ਤੱਕ ਉੱਨ ਦੇ ਬਣੇ ਹੋਏ ਚੋਲੇ ਤੇ ਪੈਰਾਂ ਤੋਂ ਗੋਡਿਆਂ ਤੱਕ ਉਨ ਦੇ ਬੂਟ ਦਿਨ ਰਾਤ ਪਾ ਕੇ ਰੱਖਦੇ ਨੇ। ਉਸੇ ਤਰਾਂ ਸੌਂ ਜਾਂਦੇ ਨੇ, ਉਸੇ ਤਰਾਂ ਦਿਨੇ ਆਪਣੇ ਕੰਮ ਚ ਲੱਗ ਜਾਂਦੇ ਨੇ। ਕਈਆਂ ਨੇ ਲੱਕ ਨਾਲ ਰੱਸੇ ਵਲੇਟੇ ਹੋਏ ਹੁੰਦੇ ਨੇ ਬਹੁਤ ਸਾਰੇ ਚੱਕਰਾਂ ਨਾਲ। ਜਦੋਂ ਕਿਤੇ ਸਾਡੇ ਕੋਲ ਕੋਈ ਆ ਖਲੋਵੇ ਤਾਂ ਸਾਨੂੰ ਮੁਸ਼ਕ ਆਵੇਗਾ। ਨਹਾਉਂਦਿਆਂ ਕਦੇ ਕਿਸੇ ਨੂੰ ਵੇਖਿਆ ਹੀ ਨਹੀਂ। ਜੰਗਲੀ ਘੋੜੇ ਤੇ ਬੱਕਰੇ ਵੇਖੇ ਜਾਂਦੇ ਨੇ ਉਸ ਏਰੀਏ ਵਿੱਚ ਦੂਰ ਦੂਰ। ਕਦੀ-ਕਦਾਈਂ ਲਾਮੇ ਜੰਗਲੀ ਬੱਕਰਿਆਂ ਦਾ ਸ਼ਿਕਾਰ ਵੀ ਕਰ ਲੈਂਦੇ ਨੇ।

ਕਿਉਂਕਿ ਯੂਨਿਟਾਂ ਦੀ ਦੋ ਸਾਲ ਪਿੱਛੋਂ ਕਰੀਬ ਬਦਲੀ ਹੋ ਜਾਂਦੀ ਏ, ਏਸ ਕਰਕੇ ਨਵੀਂ ਜਾਣ ਵਾਲੀ ਯੂਨਿਟ ਨੂੰ ਉਸ ਏਰੀਏ ਦੇ ਵਾਤਾਵਰਣ ਅਨੁਕੂਲ ਕਰਨ ਲਈ ਇਕ ਡੇਢ ਸੌ ਮੀਲ ਦਾ ਚੱਕਰ ਲਵਾਇਆ ਜਾਂਦਾ ਏ, ਜਿਸਨੂੰ ਪਦ ਯਾਤਰਾ ਕਹਿੰਦੇ ਨੇ। ਦੁਰਬੁਗ ਤੋਂ ਚਸ਼ੂਲ ਹਵਾਈ ਅੱਡੇ ਤੱਕ ਤੇ ਉਪਰਲੇ ਪਹਾੜਾਂ ਦੇ ਗੈਪ ਵਿੱਚ ਦੀ ਵਾਪਸ ਦੁਰਬੁਗ ਅੱਪੜ ਜਾਈਦਾ ਏ।

ਚਸ਼ੂਲ ਹਵਾਈ ਅੱਡਾ ਏਸ਼ੀਆ ਵਿੱਚ ਸਭ ਤੋਂ ਉੱਚੀ ਥਾਂ ਤੇ ਹੈ, ਪਰ ੧੯੬੨ ਦੀ ਜਿਹੜੀ ਚੀਨ ਨਾਲ ਜੰਗ ਹੋਈ ਉਦੋਂ ਤੋਂ ਖਾਲੀ ਪਿਆ ਏ। ਕਾਰਣ ਇਹ ਅੱਡੇ ਤੋਂ ਪਰਲੀਆਂ ਪਹਾੜੀਆਂ ਚੀਨ ਦੇ ਕਬਜ਼ੇ ਵਿੱਚ ਚਲੀਆਂ ਗਈਆਂ ਸੀ ਤੇ ਅਜੇ ਤੱਕ ਉਹਦੇ ਕਬਜ਼ੇ ਵਿੱਚ ਨੇ, ਪਟੜੀ ਭਾਵੇਂ ਸਾਡੇ ਕਬਜ਼ੇ ਵਿਚ ਏ, ਪਰ ਹਵਾਈ ਜਹਾਜ਼ ਨੂੰ ਉਡਾਨ ਸਮੇਂ ਚੀਨ ਦੇ ਏਰੀਏ ਵਿੱਚ ਦੀ ਕਰਵਟ ਲੈਣੀ ਪੈਂਦੀ ਏ। ਏਸ ਕਰਕੇ ਕੋਈ ਜਹਾਜ਼ ਨਹੀ ਉਤਰਦਾ। ਅੱਡੇ ਤੋਂ ਪਾਰ ਇਕ ਪਹਾੜੀ ਏ ਜਿਸ ਦੀਆਂ ਤਿੰਨ ਚੋਟੀਆਂ ਨੇ, ਏਸ ਕਰਕੇ ਉਸਨੂੰ 'ਤ੍ਰਿਸ਼ੂਲ ਪਹਾੜੀ' ਆਖਦੇ ਨੇ। ੧੯੬੨ ਤੋਂ ਪਹਿਲਾਂ ਇਹ ਸਾਡੇ ਕਬਜ਼ੇ ਵਿਚ ਸੀ ਪਰ ਲੜਾਈ ਵਿਚ ਚੀਨ ਨੇ ਕਬਜ਼ਾ ਕਰ ਲਿਆ।

ਏਥੋਂ ਦੁਰਬੁਗ ਨੂੰ ਵਾਪਸ ਜਦੋਂ ਆਈਏ ਤਾਂ ਇਕ ਬਹੁਤ ਚੌੜੀ ਪੱਥਰਾਂ ਦੀ ਦੀਵਾਰ ਬਣੀ ਹੋਈ ਏ। ਜਿਸਦਾ ਨਾਮ 'ਜ਼ੋਰਾਵਰ ਦੀਵਾਰ' ਏ। ਕਹਿੰਦੇ ਨੇ ਮਹਾਰਾਜਾ ਰਣਜੀਤ ਸਿੰਘ ਦੇ ਡੋਗਰਾ ਜਰਨੈਲ ਜ਼ੋਰਾਵਰ ਸਿੰਘ ਨੇ ਤਿੱਬਤ ਤੇ ਚੜ੍ਹਾਈ ਕੀਤੀ ਸੀ ਉਸ ਵਕਤ ਉਹਨੇ ਏਹ ਦੀਵਾਰ ਬਣਵਾਈ ਸੀ। ਏਸ ਤੋਂ ਪਿੱਛੋਂ ਲੇਹ ਵਾਲੇ ਪਾਸੇ ਨੂੰ ਵੀ ਜ਼ੋਰਾਵਰ ਦੀਆਂ ਕਈ ਨਿਸ਼ਾਨੀਆਂ ਮਿਲਦੀਆਂ ਨੇ। ਇਕ ਲੇਹ ਵਿੱਚ ਕਿਲ੍ਹਾ ਏ ਉਹ ਵੀ ਜ਼ੋਰਾਵਰ ਦੇ ਨਾਮ ਤੇ ਈ ਹੈ। ਦੁਰਬੁਗ ਵਿੱਚ ਇਕ ਦੋ ਨਿਸ਼ਾਨੀਆ ਹੋਰ ਮਿਲਦੀਆਂ ਨੇ।

ਹੋ ਸਕਦਾ ਏ ਜ਼ੋਰਾਵਰ ਦੀਵਾਰ ਤੋਂ ਅਗੇ ਫੌਜ ਨਾ ਜਾ ਸਕੀ ਹੋਵੇ। ਠੰਡ ਤੇ ਰਾਸ਼ਣ ਦੀ ਕਮੀ ਕਾਰਣ ਫੌਜ ਤਿਤਰ-ਬਿਤਰ ਹੋ ਗਈ ਹੋਵੇ। ਸੁਨਣ ਵਿੱਚ ਏਹੋ ਆਇਆ ਸੀ ਕਿ ਜਰਨੈਲ ਜ਼ੋਰਾਵਰ ਸਿੰਘ ਨਾਲ ਜੇਹੜੀ ਫੌਜ ਗਈ ਸੀ ਵਾਪਸ ਨਹੀ ਆਈ। ਘੋੜੇ ਜੰਗਲੀ ਹੋ ਗਏ, ਫੌਜ ਮਰ ਗਈ। ਅਜ ਉਹ ਘੋੜੀਆਂ ਘੋੜੇ ਉਸੇ ਪਹਾੜੀ ਇਲਾਕੇ ਵਿੱਚ ਵੇਖਣ ਨੂੰ ਮਿਲਦੇ ਹਨ। ਪਰ ਕਾਬੂ ਨਹੀ ਆਉਂਦੇ ਦੂਰੋਂ ਹੀ ਭੱਜ ਜਾਂਦੇ ਨੇ। ਏਹੋ ਹਾਲ ਜੰਗਲੀ ਬੱਕਰੇ ਬੱਕਰੀਆਂ ਦਾ ਏ ਬਹੁਤ ਉਚਾਈ ਤੇ ਚਲੇ ਜਾਂਦੇ ਨੇ ਆਦਮੀਆਂ ਨੂੰ ਵੇਖਕੇ। ਚੂਹੇ ਭੂਰੇ ਰੰਗ ਦੇ ਜਾਪਦੇ ਨੇ ਕਿ ਸ਼ਾਇਦ ਖਰਗੋਸ਼ ਨੇ, ਵੱਡੀਆਂ-ਵੱਡੀਆਂ ਚੌੜੀਆਂ ਮੋਰੀਆਂ ਵਾਲੇ ਬਿਲ ਬਣਾਏ ਹੋਏ ਨੇ ਜਿਨਾਂ ਵਿੱਚ ਰਹਿੰਦੇ ਨੇ। ਖਰਗੋਸ਼ ਵੀ ਮਿਲਦੇ ਨੇ ਵੇਖਣ ਨੂੰ ਇਹ ਵੀ ਭੂਰੇ ਰੰਗ ਦੇ। ਏਸ ਕਰਕੇ ਚੂਹੇ ਤੇ ਖਰਗੋਸ਼ ਵਿੱਚ ਦੂਰੋਂ ਫਰਕ ਨਹੀ ਜਾਪਦਾ।

ਆਰਮੀ ਦੇ ਜਾਣ ਤੋਂ ਪਹਿਲਾਂ ਦੱਸਦੇ ਨੇ ਕਿ ਉਸ ਏਰੀਏ ਵਿੱਚ ਕੋਈ ਪਰਿੰਦਾ ਨਹੀ ਸੀ ਤੇ ਨਾ ਹੀ ਕਦੀ ਬਾਰਿਸ਼ ਹੋਈ ਸੀ। ਆਰਮੀ ਜਾਣ ਨਾਲ ਵਾਤਾਵਰਣ ਕੁਝ ਤਬਦੀਲ ਹੋ ਗਿਆ ਏ। ਹੁਣ ਕਾਂ ਉਧਰ ਅੱਪੜ ਗਏ ਨੇ ਜਾਂ ਸਰਕਾਰ ਨੇ ਉਧਰ ਲਿਜਾਕੇ ਛੱਡੇ ਨੇ। ਏਸ ਕਰਕੇ ਵੇਖਣ ਨੂੰ ਥੋੜੇ ਬਹੁਤੇ ਮਿਲਦੇ ਨੇ ਜਿਥੇ ਆਰਮੀ ਰਹਿੰਦੀ ਏ। ਬਾਰਿਸ਼ ਵੀ ਥੋੜ੍ਹੀ ਹੋਣ ਲੱਗ ਪਈ ਏ। ਕਦੀ ਜੂਨ-ਜੁਲਾਈ ਦੇ ਮਹੀਨਿਆਂ ਵਿੱਚ, ਪਰ ਕੇਵਲ ਬੂੰਦਾਬਾਂਦੀ। ਬੁਖਾਰੀਆਂ ਬਲਦੀਆਂ ਨੇ, ਲੰਗਰਾਂ ਵਿੱਚ ਅੱਗ ਬਲਦੀ ਏ, ਗਰਮੈਸ਼ ਹੋਣ ਕਰਕੇ ਵਾਤਾਵਰਣ ਵਿੱਚ ਤਬਦੀਲੀ ਆਈ ਏ।

ਸਰਦੀਆਂ ਵਿੱਚ ਜਦੋ ਚਾਂਗਲਾ ਪਾਸ ਬੰਦ ਹੋ ਜਾਂਦਾ ਏ ਤਾਂ ਜੇਹੜੇ ਜਵਾਨ ਲੇਹ ਛੁੱਟੀ ਕੱਟਕੇ ਅੱਪੜੇ ਹੋਏ ਹੁੰਦੇ ਨੇ ਉਹ ਉਥੇ ਕੈਂਪ ਵਿੱਚ ਬੈਠੇ ਰਹਿੰਦੇ ਨੇ ਤੇ ਜੇਹੜੇ ਦੁਰਬੁਗ ਵਿੱਚ ਹੁੰਦੇ ਨੇ ਉਹ ਛੁੱਟੀ ਨਹੀਂ ਜਾ ਸਕਦੇ ਉਹ ਉਥੇ ਘਿਰੇ ਰਹਿੰਦੇ ਨੇ। ਰਸਤਾ ਖੁਲ੍ਹਣ ਤੇ ਆਵਾਜਾਈ ਹੁੰਦੀ ਏ। ਏਸੇ ਕਰਕੇ 'ਕੁੰਭੀ ਨਰਕ' ਦੇ ਨਾਂ ਨਾਲ ਜਾਣਿਆਂ ਜਾਂਦਾ ਏ ਦੁਰਬੁਗ ਦਾ ਇਲਾਕਾ।

## ਖ਼ਬਰਨਾਮਾ

### ਸ. ਮਨੋਹਰ ਸਿੰਘ ਸੰਸਾਰ ਯਾਤਰਾ ਪੂਰੀ ਕਰ ਗਏ

ਪ੍ਰਾਪਤ ਸੂਤਰਾਂ ਅਨੁਸਾਰ ਸਤਿਗੁਰੂ ਜੀ ਦੇ ਇਕ ਬਹੁਤ ਪਿਆਰੇ ਸੱਜਣ ਸ. ਮਨੋਹਰ ਸਿੰਘ ਜੀ, ਜਿਹੜੇ ਕਿ ਆਮ ਤੌਰ 'ਤੇ ਮਨੋਹਰ ਸਿੰਘ ਭੱਠੇ ਵਾਲੇ ਕਰ ਕੇ ਮਸ਼ਹੂਰ ਸਨ, ਸ਼ਨਿਚਰਵਾਰ ਮਿਤੀ ੧੩ ਨਵੰਬਰ ੧੯੯੯ ਨੂੰ ਆਪਣੇ ਨਿਵਾਸ ਅਸਥਾਨ ਸ੍ਰੀ ਜੀਵਨ ਨਗਰ ਮਿੱਲ ਵਿਚ ਚੜ੍ਹਾਈ ਕਰ ਗਏ ਹਨ। ਸ. ਮਨੋਹਰ ਸਿੰਘ ਬਚਪਨ ਤੋਂ ਹੀ ਸੇਵਾ ਕਾਰਜਾਂ ਲਈ ਸਦਾ ਤਤਪਰ ਰਹਿੰਦੇ ਸਨ। ਮਿਠਬੋਲੜੇ ਮਿਲਾਪੜੇ ਮਨੋਹਰ ਸਿੰਘ ਜੀ ਹਰ ਮਿਲਣ ਵਾਲੇ ਨੂੰ ਪ੍ਰਭਾਵਿਤ ਕਰਦੇ ਸਨ।



ਆਪ ਜੀ ਦੀ ਜੀਵ ਆਤਮਾ ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਜੀਵਨ ਨਗਰ ਮਿੱਲ ਵਿਚ ੨੪ ਨਵੰਬਰ ਨੂੰ ਪਾਇਆ ਗਿਆ। ਅਦਾਰਾ ਵਰਿਆਮ ਪਰਿਵਾਰ ਦੇ ਇਸ ਭਾਰੀ ਗ਼ਮ ਵਿਚ ਸ਼ਰੀਕ ਹੈ।

### ਡਾ. ਜਸਵੰਤ ਸਿੰਘ ਜੱਸ ਨੂੰ ਸਦਮਾ

ਪ੍ਰਸਿਧ ਲੇਖਕ ਅਤੇ ਇਤਿਹਾਸ ਪੁਸਤਕਾਂ ਦੇ ਰਚੇਤਾ ਡਾ. ਜਸਵੰਤ ਸਿੰਘ ਜੱਸ ਜੀ ਦੇ ਪੂਜਨੀਕ ਮਾਤਾ ਜੀ ਸਰਦਾਰਨੀ ਤੇਜਿੰਦਰ ਕੌਰ ਜੀ ੨੭ ਅਕਤੂਬਰ ੧੯੯੯ ਨੂੰ ਜਲੰਧਰ ਵਿਚ ਸਦੀਵੀ ਵਿਛੋੜਾ ਦੇ ਗਏ। ਉਹਨਾਂ ਦੀ ਜੀਵ-ਆਤਮਾ ਨਮਿਤ ਰੱਖੇ ਪਾਠ ਦਾ ਭੋਗ, ਕੀਰਤਨ ਅਤੇ ਅੰਤਮ ਅਰਦਾਸ ਲਈ ਸਮਾਗਮ ੬ ਨਵੰਬਰ ੧੯੯੯ ਨੂੰ ਜਲੰਧਰ ਵਿਚ ਹੋਏ। ਅਸੀਂ ਡਾ. ਜੱਸ ਜੀ ਦੇ ਇਸ ਵਿਛੋੜੇ ਅਤੇ ਗਮ ਭਰੇ ਅਵਸਰ ਤੇ ਉਹਨਾਂ ਦੇ ਗਮ ਵਿਚ ਸ਼ਰੀਕ ਹਾਂ ਅਤੇ ਅਰਦਾਸ ਕਰਦੇ ਹਾਂ ਕਿ ਮਾਤਾ ਜੀ ਦੀ ਜੀਵ ਆਤਮਾ ਨੂੰ ਸਦਾ ਗਤੀ ਪ੍ਰਾਪਤੀ ਹੋਵੇ।

ਜਗਦੀਸ਼ ਸਿੰਘ

### ਸ. ਸਰਦਾਰਾ ਸਿੰਘ ਜੀ ਪਰਿਵਾਰ ਵੱਲੋਂ ਮੇਲਾ

ਲੁਧਿਆਣਾ ਵਿਚ ਸੰਤ ਸਰਦਾਰਾ ਸਿੰਘ ਜੀ ਦਾ ਪਰਿਵਾਰ ਸਮਾਜਕ, ਧਾਰਮਕ ਅਤੇ ਕਾਰੋਬਾਰੀ ਤੌਰ ਤੇ ਵੱਡੇ ਮਾਣ ਅਤੇ ਪ੍ਰਤਿਸ਼ਠਾ ਵਾਲਾ ਪਰਿਵਾਰ ਹੈ। ਸੂਬਾ ਸਰਦਾਰਾ ਜੀ ਦੇ ਸਪੁੱਤਰਾਂ, ਸੰਤ ਜਗਮੋਹਨ ਸਿੰਘ, ਸੂਬਾ ਹਰਭਜਨ ਸਿੰਘ ਅਤੇ ਬਖਸ਼ੀਸ਼ ਸਿੰਘ ਨੇ ਉਦੇ ਨਿਟਵੀਅਰ ਅਤੇ ਹੋਰ ਹੌਜ਼ਰੀ ਦੇ ਯੂਨਿਟ ਸਥਾਪਤ ਕਰਕੇ ਆਪਣੇ ਕਾਰੋਬਾਰ ਨੂੰ ਵਿਦੇਸ਼ਾਂ ਤੱਕ ਫੈਲਾਇਆ ਹੈ। ਧਾਰਮਕ-ਸਮਾਜਕ ਤੌਰ ਤੇ ਸੂਬਾ ਹਰਭਜਨ ਸਿੰਘ ਬਹੁਤ ਸਰਗਰਮੀ ਨਾਲ ਸੇਵਾ ਕਾਰਜਾਂ ਵਿਚ ਵਿਅਸਥ ਹਨ। ਹੁਣ ਜਦੋਂ ਪਰਿਵਾਰ ਨੇ ਆਪਣੇ ਆਪਣੇ ਨਵੇਂ ਨਿਵਾਸ ਅਸਥਾਨ ਅਰਬਨ ਅਸਟੇਟ ਫੌਜ਼ਾ ਡੁਗਰੀ ਲੁਧਿਆਣਾ ਵਿਚ ਮੁਕੰਮਲ ਕੀਤੇ ਤਾਂ ਸਾਰੀਆਂ ਕੋਠੀਆਂ ਵਿਚ ਇਕ-ਇਕ ਅਖੰਡ ਪਾਠ ਕਰਵਾਇਆ ਅਤੇ ਇਕ ਸਾਂਝੇ ਤੌਰ ਤੇ ਕੁਲ-4 ਅਖੰਡ ਪਾਠ ਪੂਰਣ ਮਰਿਆਦਾ ਸੁੱਚ ਸੋਧ ਨਾਲ ਕਰਵਾਏ, ਕੁਝ ਸਾਧਾਰਨ ਪਾਠ ਵੀ ਕਰਵਾਏ । ਇਸ ਦੇ ਨਾਲ ਹੀ ਸਿਮਰਨ ਵੀ ਸਾਧ ਸੰਗਤ ਨੇ ਕੀਤਾ।

ਸਾਰੇ ਪ੍ਰਯੋਜਨ ਦੇ ਅੰਤ ਤੇ ੧੭ ਅਕਤੂਬਰ ਅਤੇ ੧੮ ਅਕਤੂਬਰ ਦੀ ਸਵੇਰ ਨੂੰ ਅਰਬਨ ਅਸਟੇਟ ਦੇ ਮੁਖ ਪਾਰਕ ਵਿਚ ਵੱਡੇ ਦੀਵਾਨ ਕੀਤੇ ਗਏ ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇ ਕੇ ਆਸ਼ੀਰਵਾਦ ਪ੍ਰਦਾਨ ਕੀਤਾ। ਸ਼ਾਇਦ ਇਹ ਇਸ ਇਲਾਕੇ ਵਿਚ ਏਡੇ ਵਡੇ ਪੱਧਰ ਦਾ ਤੇ ਸਤਿਗੁਰੂ ਜੀ ਦਾ ਪਹਿਲਾ ਹਜ਼ੂਰੀ ਦੀਵਾਨ ਸੀ।

ਸ਼ਾਮ ਦੇ ਦੀਵਾਨ ਦੀ ਸ਼ੁਰੂਆਤ ਸ਼ਬਦ ਕੀਰਤਨ ਨਾਲ ਹੋਈ। ਸ੍ਰੀ ਭੈਣੀ ਸਾਹਿਬ ਤੋਂ ਆਏ ਹਜ਼ੂਰੀ ਰਾਗੀ ਜਥੇ ਅਤੇ ਸੰਗੀਤ ਕਲਾਕਾਰਾਂ ਨੇ ਪਹਿਲਾਂ ਗੁਰਬਾਣੀ ਵਿਚੋਂ ਸ਼ਬਦ ਗਾਇਣ ਕੀਤੇ ਅਤੇ ਫੇਰ ਅਰਦਾਸ ਉਪਰੰਤ ਸ਼ਾਸਤਰੀ ਸੰਗੀਤ ਸਭਾ ਵਿਚ ਕਲਾਕਾਰਾਂ ਨੇ ਵੱਖ ਰਾਗਾਂ ਵਿਚ ਬੰਦਸ਼ਾ ਗਾ ਕੇ ਰੰਗ ਬੰਨ੍ਹਿਆ। ਉਸਤਾਦ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਘੁਲਾ, ਮੋਹਨ ਸਿੰਘ, ਸੁਖਦੇਵ ਪਖਾਵਜ, ਹਰਪ੍ਰੀਤ ਸਿੰਘ ਸੇਨ, ਹਰਜਿੰਦਰ ਸਿੰਘ ਅਤੇ ਹੋਰ ਸੰਗੀਤ ਵਿਦਿਆਰਥੀ।

ਸੰਗੀਤ ਤੋਂ ਬਾਦ ਪਾਠ ਸਤਿਕਾਰ ਦਾ ਪ੍ਰੋਗਰਾਮ ਹੋਇਆ ਸੀ। ਸ੍ਰੀ ਸੁਖਜੀਤ ਸਿੰਘ ਕਹਾਣੀਕਾਰ ਦੇ ਪਰਬੰਧ ਵਿਚ ਕੁਝ ਅਹਿਮ ਵਿਅਕਤੀਆਂ ਨੂੰ ਸਤਿਗੁਰੂ ਜੀ ਹੱਥੀਂ ਸਨਮਾਨ ਦਿਤਾ ਗਿਆ। ਸਤਿਗੁਰੂ ਜੀ ਦੇ ਦਵਾਰਾ ਰੋਗੀਆਂ ਦੇ ਇਲਾਜ ਕਰੋਣ ਦੇ ਪ੍ਰੋਗਰਾਮ ਅਧੀਨ ਬਹੁਤ ਵੱਖ ਵੱਖ ਹਸਪਤਾਲਾਂ ਦੇ ਵੱਖ ਵੱਖ ਖੇਤਰਾਂ ਦੇ ਬਹੁਤ ਸਾਰੇ ਡਾਕਟਰ ਸਾਹਿਬਾਨ ਸਹਿਯੋਗ ਦਿੰਦੇ ਹਨ। ਇਹਨਾਂ ਡਾਕਟਰ ਸਾਹਿਬਾਨ ਨੂੰ ਇਥੇ ਸਨਮਾਨਿਆ ਗਿਆ। ਸਾਹਿਤ ਵਿਚ ਡਾਕਟਰੇਟ ਕਰਨ ਵਾਲੇ ਪੰਜਾਬੀ ਹਿੰਦੀ ਸਾਹਿਤ ਮਹਾਰਥੀ ਡਾ. ਰਤਨ ਸਿੰਘ ਜੱਗੀ ਹੋਰਾਂ ਨੂੰ ਵੀ ਸਨਮਾਨਤ ਕੀਤਾ ਗਿਆ। ਡਾ. ਜੱਗੀ ਹੋਰਾਂ ਦੀ ਪਰਿਵਾਰਕ ਰਿਸ਼ਤੇਦਾਰੀ ਵੀ ਇਥੇ ਹੈ। ਕੁਝ ਹੋਰ ਉਥੇ ਆਪਣੇ ਖੇਤਰ ਦੇ ਉੱਘੇ ਵਿਅਕਤੀਆਂ ਨੂੰ ਵੀ ਸਨਮਾਨਤ ਕੀਤਾ ਗਿਆ।

ਪੁਸਤਕਾਂ ਦੇ ਸੈਟ ਤੇ ਹੋਰ ਸਨਮਾਨ ਸਾਮਗਰੀ ਪ੍ਰਦਾਨ ਕੀਤੀ ਤੇ ਗਈ। ਸਨਮਾਨਤ ਵਿਅਕਤੀਆਂ ਚੋਂ ਕੁਝ ਦੇ ਨਾਮ ਹਨ, - ਡਾ. ਅਨਿਲ ਮਿਤਲ ਐਮ.ਡੀ. ਸਰਜਨ, ਡਾ. ਅਮਰਦੀਪ ਸਿੰਘ ਜੀ ਐਮ. ਡੀ. ਸਿਗਮਾ ਹਾਰਟ ਸੈਂਟਰ, ਡਾ. ਮਨਪ੍ਰੀਤ ਕੌਰ ਐਮ. ਡੀ. ਦੀਪ ਹਸਪਤਾਲ, ਡਾ. ਬਲਦੀਪ ਸਿੰਘ ਜੀ ਐਮ.ਡੀ. ਦੀਪ ਹਸਪਤਾਲ, ਡਾ. ਮੁਰਤਜ਼ਾ ਚਿਸ਼ਤੀ ਹਾਰਟ ਸਪੈਸ਼ਲਿਸਟ ਸਰਜਨ, ਸਿਗਮਾ ਹਾਰਟ ਸੈਂਟਰ, ਡਾ. ਜੇ.ਐਸ. ਸੇਖੋਂ ਐਮ.ਡੀ. ਕੈਂਸਰ ਸਪੈਸ਼ਲਿਟ ਦਇਆਨੰਦ ਮੈਡੀਕਲ ਕਾਲਜ ਅਤੇ ਹਸਪਤਾਲ, ਡਾ. ਜੁਗਿੰਦਰ ਸਿੰਘ ਖਰੇ ਐਮ. ਡੀ. ਅੱਖਾਂ ਦੇ ਵਿਸ਼ੇਸ਼ਗ, ਡਾ. ਭੁਪਿੰਦਰ ਸਿੰਘ ਜੀ ਰਿਟਾਇਡ ਪ੍ਰਿੰਸੀਪਲ ਸ੍ਰੀ ਰਾਮ ਰਸ ਪਾਲ ਜੀ, ਨਿਟਵੀਅਰ ਕਲੱਬ ਲੁਧਿਆਣਾ ਦੇ ਪ੍ਰਧਾਨ ਸ੍ਰੀ ਵਿਨੋਦ ਥਾਪਰ ਜੀ, ਸ੍ਰੀ ਰਾਜ ਚੌਧਰੀ ਜੀ ਪ੍ਰੈਜ਼ੀਡੈਂਟ ਫੀਉ ਸਾਬਕਾ ਚੇਅਰਮੈਨ ਵੂਲ ਐਂਡ ਵੂਲਨ ਐਕਸਪੋਰਟ ਪ੍ਰੋਸ਼ੇਸ਼ਨ ਕਾਉਂਸਲ ਇੰਡੀਆਂ ਅਤੇ ਸ੍ਰੀ ਚਮਨ ਲਾਲ ਟੱਕਰ ਉਦਯੋਗਪਤੀ ਆਦਿ।

੧੮ ਅਕਤੂਬਰ ਅਮ੍ਰਿਤ ਵਲੋਂ ੪ ਵਜੇ ਸ੍ਰੀ 'ਆਸਾ ਦੀ ਵਾਰ' ਦਾ ਕੀਰਤਨ ਗੁਰਮਤ ਅਤੇ ਸ਼ਾਸਤਰੀ ਸੰਗੀਤ ਦੀਆਂ ਗੀਤਾਂ ਵਿਚ ਤੰਤੀਸਾਜ਼ਾਂ ਦੀ ਮਦਦ ਨਾਲ ਹੋਇਆ। ਉਪਰੰਤ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਕਾ ਪ੍ਰਭਾਵਸ਼ਾਲੀ ਦੀਵਾਨ ਸੱਜਿਆ ਉਪਰੰਤ ਡਾ. ਰਤਨ ਸਿੰਘ ਜੱਗੀ ਹੋਰਾਂ ਦਾ ਭਾਸ਼ਨ ਹੋਇਆ ਜਿਸ ਵਿਚ ਓਹਨਾਂ ਆਪਣੇ ਜੀਵਨ ਵਿਚ ਮਹਾਂਪੁਰਖਾਂ ਦੀ ਭੂਮਿਕਾ ਦਾ ਵਰਨਣ ਕੀਤਾ। ਜਥੇਦਾਰ ਅਮਰਜੀਤ ਸਿੰਘ ਭਾਟੀਆ ਮੀਤ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਆਪਣੇ ਵਿਚਾਰ ਰੱਖੇ। ਅੰਤ ਉਤੇ ਸ. ਜਗਮੋਹਨ ਸਿੰਘ ਜੀ ਨੇ ਪਰਿਵਾਰ ਵਲੋਂ ਸਾਰੀਆਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

ਰਾਤ ਅਤੇ ਸਵੇਰੇ ਭਾਰੀ ਗਿਣਤੀ ਵਿਚ ਸੰਗਤਾਂ ਨੇ ਦੀਵਾਨ ਅਤੇ ਸਤਿਗੁਰਾਂ ਦੇ ਦਰਸ਼ਨਾਂ ਦਾ ਰਸ ਮਾਣਿਆ ਅਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ।

### *ਪਿੰਡ ਰਾਣੀ ਵਿਚ ਮੇਲਾ*

ਬੇਗੋਵਾਲ ਟਾਂਡਾ ਦੇ ਦਰਮਿਆਨ ਪੈਂਦੇ ਮਸ਼ਹੂਰ ਪਿੰਡ ਰਾਣੀ ਵਿਚ ਮਿਤੀ ੯ ਅਪ੍ਰੈਲ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਜਥੇਦਾਰ ਪ੍ਰਭਜੀਤ ਸਿੰਘ ਜੀ, ਉਹਨਾਂ ਦੇ ਇੰਗਲੈਂਡ ਤੋਂ ਆਏ ਭਰਾ ਸ: ਦਲਜੀਤ ਸਿੰਘ, ਸ. ਬਚਿੱਤਰ ਸਿੰਘ ਬਸਰਾ ਲੈਸਟਰ ਨਿਵਾਸੀ ਵਲੋਂ ਭਾਰੀ ਮੇਲਾ ਕੀਤਾ ਗਿਆ ਅਤੇ ਦੂਰੋਂ ਨੇੜਿਓਂ ਵੱਡੀ ਗਿਣਤੀ ਵਿਚ ਸੰਗਤਾਂ ਨੇ ਆ ਕੇ ਬੜੇ ਵੱਡੇ ਪੰਡਾਲ ਵਿਚ ਸਜਿਆ ਦੀਵਾਨ ਸਰਵਣ ਕੀਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਾਵਨ ਉਪਦੇਸ਼ ਵਿਚ ਸਤਿਸੰਗਤ ਅਤੇ ਨਾਮ ਦੀ ਮਹਾਨਤਾ ਬਾਰੇ ਉਪਦੇਸ਼ ਕੀਤਾ। ਅੰਤਹਕਰਨ ਸ਼ੁਧ ਰਖਣ, ਆਪਣਾ ਆਚਰਣ ਉਚਾ ਕਰਨ ਅਤੇ ਮਰਿਆਦਾ ਦਾ ਦ੍ਰਿੜਤਾ ਨਾਲ ਪਾਲਣ ਕਰਨ ਵਾਸਤੇ ਪ੍ਰੇਰਤ ਕੀਤਾ। ਆਪ ਨੇ ਫਰਮਾਇਆ ਕਿ ਗੁਰਬਾਣੀ ਵਿਚ, ਸਤਿਗੁਰੂ ਸਾਹਿਬਾਂ ਨੇ ਦਿਨ ਰਾਤ, ਅੱਠੇ ਪਹਿਰ ਨਾਮ ਦੀ ਆਰਾਧਨਾ ਦਾ ਹੁਕਮ ਕੀਤਾ ਹੈ। ...... ਪਰ ਘੱਟ ਤੋਂ ਘੱਟ ਇਕ ਘੰਟਾ ਟਿਕ ਕੇ ਨਾਮ ਸਿਮਰਨ ਹਰ ਇਕ ਵਿਅਕਤੀ ਨੂੰ ਜ਼ਰੂਰ ਕਰਨਾ ਚਾਹੀਦਾ ਹੈ। ਮਾਸ, ਸ਼ਰਾਬ ਅਤੇ ਹੋਰ ਅਜਿਹੀਆਂ ਵਸਤੂਆਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ। ਮਨ ਨੂੰ ਅਸ਼ਾਂਤ ਕਰਨ ਵਾਲੇ ਦ੍ਰਿਸ਼ ਸਿਨੇਮਾ, ਟੀ.ਵੀ ਤੋਂ ਦੂਰ ਰਹੋ ਅਤੇ ਕੰਨਾਂ ਨਾਲ ਮਨ ਨੂੰ ਟਿਕਾਉਣ ਵਾਲੇ ਸ਼ਬਦ ਸਰਵਣ ਕਰੋ ਅਤੇ ਸਾਧ ਸੰਗਤ ਵਿਚ ਜ਼ਰੂਰ ਆਇਆ ਕਰੋ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਮਾਸਟਰ ਦਰਸ਼ਨ ਸਿੰਘ ਜੀ ਅਤੇ ਜਥੇਦਾਰ ਇਕਬਾਲ ਸਿੰਘ ਜੀ ਦੀ ਅਗਵਾਈ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦੇ ਹੋਣਹਾਰ ਬੱਚਿਆਂ ਨੇ ਕੀਤਾ। ਦੁਪਹਿਰ ਤੱਕ ਪ੍ਰਭਾਵਸ਼ਾਲੀ ਦੀਵਾਨ ਲਗੇ ਰਹੇ ਜਿਸ ਵਿਚ ਸੂਬਾ ਮੋਹਕਮ ਸਿੰਘ ਜੀ, ਸੂਬਾ ਸੇਵਾ ਸਿੰਘ ਜੀ, ਜਥੇਦਾਰ ਗੁਰਦੀਪ ਸਿੰਘ, ਜਥੇਦਾਰ ਇਕਬਾਲ ਸਿੰਘ ਹੋਰਾਂ ਦੀਵਾਨ ਲਾਏ। ਲੈਸਟਰ (ਇੰਗਲੈਂਡ) ਵਿਚ ਗੁਰੂ ਨਾਨਕ ਗੁਰਦੁਆਰਾ ਦੇ ਪ੍ਰਧਾਨ ਸ. ਅਜਮੇਰ ਸਿੰਘ ਬਸਰਾ ਨੇ ਵੀ ਤਕਰੀਰ ਕੀਤੀ, ਸ. ਜੀ.ਐਸ. ਬਸਰਾ ਨੇ ਕਵਿਤਾ ਸੁਣਾਈ। ਪ੍ਰਿੰ. ਅਜੀਤ ਸਿੰਘ ਚੀਮਾ ਨੇ ਆਪਣੇ ਸੁੰਦਰ ਵਿਚਾਰ ਵੀ ਪੇਸ਼ ਕੀਤੇ ਅਤੇ ਸਟੇਜ ਦੀ ਕਾਰਵਾਈ ਦਾ ਸੰਚਾਲਣ ਵੀ ਕੀਤਾ। ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਵੀ ਹਾਜ਼ਰ ਸਨ। ਸ. ਬੱਚਿਤਰ ਸਿੰਘ ਬਸਰਾ, ਸ. ਦਲਜੀਤ ਸਿੰਘ ਬਸਰਾ ਅਤੇ ਜਥੇਦਾਰ ਪ੍ਰਭਜੀਤ ਸਿੰਘ ਅਤੇ ਪੰਡਿਤ ਗੋਪਾਲ ਸਿੰਘ ਜੀ ਦਾ ਪਿਛਲਾ ਪਿੰਡ ਇਕੋ ਹੀ ਹੈ। ਸਿਆਲਕੋਟ ਜ਼ਿਲ੍ਹੇ ਵਿਚ ਪਿੰਡ ਬਸਰਾ।

ਆਈ ਸਾਧ ਸੰਗਤ ਦੀ ਸੇਵਾ ਖੁਲ੍ਹੇ ਲੰਗਰ ਅਤੇ ਜਲ ਪਾਣੀ ਦੇ ਅਨੇਕਾਂ ਪਦਾਰਥਾਂ ਅਤੇ ਭਾਵਨਾ ਨਾਲ ਕੀਤੀ ਗਈ। ਪਰਿਵਾਰ ਵਲੋਂ ਸਤਿਗੁਰੂ ਜੀ ਦੇ ਪਧਾਰਨ ਅਤੇ ਸੰਗਤਾਂ ਦੇ ਦਰਸ਼ਨ ਦੇਣ ਤੇ ਬਹੁਤ ਖੁਸ਼ੀ ਅਤੇ ਪਿਆਰ ਦਾ ਪ੍ਰਗਟਾਵਾ ਕੀਤਾ ਗਿਆ।

☆

# ਪ੍ਰਤੀਕਿਰਿਆ

ਆਪ ਜੀ ਭੇਜਿਆ ਨਵੰਬਰ ੯੯ ਦਾ ਅੰਕ ਪ੍ਰਾਪਤ ਹੋਇਆ। ੨੫ਵੇਂ ਸਾਲ ਵਿੱਚ ਦਾਖ਼ਲ ਹੋ ਰਹੇ ਪੱਤਰ ਦੀ ਦਿਖ ਵੇਖਕੇ ਮਨ ਬਹੁਤ ਹੀ ਖੁਸ਼ ਹੋਇਆ। ਪਰ ਅੰਦਰਲੇ ਪੰਨੇ ਤੇ ਸਤੰਬਰ ੯੯ ਦਾ ਨੰਬਰ ਲਗਾ ਵੇਖ ਕੇ ਹੈਰਾਨੀ ਵੀ ਬੜੀ ਹੋਈ। ਸੋਚਿਆ ਕਿ ਸ਼ਾਇਦ ਨਜ਼ਰ ਨਾ ਲਗ ਜਾਵੇ ਤਾਂ ਅਜਿਹਾ ਕੀਤਾ ਗਿਆ ਹੈ। ਇਕ ਪਰਚਾ ਪਹਿਲਾਂ ਵੀ ਇਸ ਤਰ੍ਹਾਂ ਦਾ ਮਿਲਿਆ ਸੀ। ਮੇਰੀ ਪ੍ਰੇਸ਼ਾਨੀ ਉਸ ਸਮੇਂ ਹੋਰ ਵੀ ਵਧ ਗਈ ਜਦੋਂ ਵੇਖਿਆ ਕਿ ਜਗਤ ਗੁਰੂ ਨਾਨਕ ਦੇਵ ਜੀ ਬਾਰੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਕੋਈ ਲੇਖ/ਕਵਿਤਾ ਲਿਖਣੇ ਤਾਂ ਦੂਰ, ਕੋਈ ਲਫ਼ਜ ਵੀ ਨਹੀਂ ਲਿਖਿਆ ਗਿਆ। ਆਪ ਜੀ ਤਾਂ ਕਹਿੰਦੇ ਹੋ, ਲਿਖਦੇ ਹੋ ਕਿ ਸਤਿਗੁਰੂ ਦੇ ਬਿਨਾਂ ਤਾਂ ਇਹ ਪੇਪਰ ਚੱਲ ਹੀ ਨਹੀਂ ਸਕਦਾ। ਪਰ ਪੇਪਰ ਵਿਚ ਤਾਂ ਕੁਝ ਵੀ ਨਹੀਂ ਮਿਲਿਆ। ਕੀ ਮੇਰੀ ਸ਼ੰਕਾ ਦੂਰ ਕਰੋਗੇ? ਉੱਤਰ ਜ਼ਰੂਰ ਤੇ ਜਲਦੀ ਦੇਣਾ ਜੀ।

ਹਰਜਿੰਦਰ ਸਿੰਘ ਫ਼ੱਕਰ
ਗੁਰਮਤਿ ਸਾਹਿਤ ਲਾਇਬ੍ਰੇਰੀ, ਸੁਲਤਾਨਪੁਰ ਲੋਧੀ

ਤੁਹਾਨੂੰ 'ਵਰਿਆਮ' ਦੇ ਪੱਚੀਵੇਂ ਵਰ੍ਹੇ ਵਿਚ ਦਾਖਲ ਹੋਣ ਦੀ ਬਹੁਤ ਸਾਰੀ ਵਧਾਈ। ਇਕ "ਯਾਦਗਾਰੀ ਨਿਸ਼ਾਨ" ਤਿਆਰ ਕਰੋ ਤੇ ਮਹਾਰਾਜ ਜਗਜੀਤ ਸਿੰਘ ਦੀ ਪ੍ਰਧਾਨਗੀ ਥੱਲੇ ਇਕ ਜਸ਼ਨ ਵਿਚ ਆਪਣੇ ਪ੍ਰਮੁਖ ਲੇਖਕਾਂ—ਨੂੰ ਉਸ ਨਿਸ਼ਾਨ ਨਾਲ ਨਿਵਾਜੋ। ਇਸੇ ਤਰ੍ਹਾਂ ਲੇਖਕਾਂ ਤੋਂ ਛੁੱਟ ਪਿਛਲੇ ੨੫ ਸਾਲ ਤੋਂ ਬਣੇ ਆ ਰਹੇ ਗਾਹਕਾਂ ਅਤੇ ਇਸ਼ਤਿਹਾਰ ਦੇਣ ਵਾਲੀਆਂ ਚੋਣਵੀਆਂ ਅਸਾਮੀਆਂ ਨੂੰ ਵੀ ਇਸ ਨਿਸ਼ਾਨ ਨਾਲ ਸਤਿਕਾਰ ਦਿਓ। ਇਸ ਸਮਾਗਮ ਤੋਂ ਅਗਲਾ ਅੰਕ "੨੫-ਸਾਲਾ ਯਾਦਗਾਰੀ ਅੰਕ" ਬਣਾ ਕੇ ਤਸਵੀਰਾਂ ਸਮੇਤ ਛਾਪੋ। ਮਨਜ਼ੂਰ ਕਿ ਨਾ ਮਨਜ਼ੂਰ?

ਪ੍ਰੀਤਮ ਸਿੰਘ
2, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ

ਅੱਜ ਦੇ ਅਜੀਤ 'ਚ ਇਹ ਖ਼ਬਰ ਪੜ ਕੇ "ਵਿਦੇਸ਼ਾਂ ਦੇ ਸੁਪਨੇ ਦਿਖਾ ਕੇ ਕਲਾਕਾਰਾਂ ਨੂੰ ਲੁੱਟ ਕੇ ਅਖੌਤੀ ਗਾਇਕ ਫਰਾਰ" ਬੇਟੇ ਸੁਪਨਦੀਪ ਸੰਧੂ ਦੀ ਕਹਾਣੀ ਦਾ ਸੱਚ ਸਾਮ੍ਹਣੇ ਆਇਆ। ਉਹ ਵਿਚਾਰਾ ਸੱਚਾ ਕਈ ਮਹੀਨਿਆਂ ਤੋਂ ਲਗਾਤਾਰ ਤੁਹਾਡੇ 'ਵਰਿਆਮ' 'ਚ ਕਲਪ ਰਿਹਾ ਸੀ। ਅਸੀਂ ਸਮਝਦੇ ਰਹੇ ਐਵੇਂ ਕਾਲਪਨਿਕ ਕਹਾਣੀ ਘੜ ਰਿਹਾ ਹੈ। ਉਹ ਤੇ ਸੱਚੀਂ 'ਬਾਪ' ਦਾ ਭੀ 'ਪਿਓ' ਨਿਕਲਿਆ। ਦਾਸ ਵਲੋਂ ਉਹਨੂੰ ਬਹੁਤ ਬਹੁਤ ਮੁਬਾਰਕਾਂ ਅਤੇ ਨਿੱਘਾ ਪਿਆਰ। ਵਾਹਿਗੁਰੂ ਉਹਦੀ ਕਲਮ ਨੂੰ ਹੋਰ ਸ਼ਕਤੀ ਅਤੇ ਸਮਰੱਥਾ ਬਖਸ਼ੇ।

-ਅਜੈਬ ਸਿੰਘ
ਅਸੀਸ ਦੀ ਮਾਲ ਕਪੂਰਥਲਾ

"ਵਰਿਆਮ" ਦਾ ਯੂ.ਕੇ ਅੰਕ ਵੇਖਿਆ, ਇਸਦੀ ਦਿੱਖ ਅਤੇ ਸਾਮਗ੍ਰੀ ਬਹੁਤ ਸ਼ਲਾਘਾ ਯੋਗ ਹੈ। ਹਾਰਦਿਕ ਵਧਾਈ! ਪੰਨਾ ੫੩ 'ਤੇ ਜਲੰਧਰ ਦੇ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਦੀ ਜਨਮ ਦਿਵਸ ਦੀ ਰਿਪੋਰਟ ਪੜ੍ਹ ਕੇ ਬਹੁਤ ਖੁਸ਼ੀ ਹੋਈ ਕਿ ਤੁਸੀਂ ਜਿਵੇਂ ਫੰਕਸ਼ਨ ਦਾ ਸਾਰ ਦਿੱਤਾ ਹੈ ਉਸ ਵਿਚ ਤੁਹਾਡੀ ਵਿਦਵਤਾ ਅਤੇ ਵਿਉਂਤੇ ਪ੍ਰੋਗਰਾਮ ਦੀ ਪੱਤਰਕਾਰੀ ਪਕੜ ਬਹੁਤ ਅੱਛੀ ਹੈ। ਇਸਤੋਂ ਪਹਿਲਾਂ ਸਰਹੱਦੀ ਹੋਰਾਂ ਵੱਲੋਂ ਭੇਜੀ ਖ਼ਬਰ 'ਕੌਮੀ ਸਵਤੰਤਰ', ਬਾਬਾ ਬਕਾਲਾ ਵਿਚ ਛਪੀ ਸੀ।

-ਪਿਆਰਾ ਸਿੰਘ M.A.
ਵਿਕਾਸ ਪੁਰਾ, ਨਵੀਂ ਦਿੱਲੀ

ਤੁਸੀਂ ਪੂਰੇ ਵਰਿਆਮ ਹੋ! ਅਕਤੂਬਰ ੧੯੯੯ ਦਾ ਯੂ.ਕੇ ਅੰਕ ਪੜ੍ਹਕੇ ਮਨ ਮੌਲ ਉਠਿਆ ਹੈ ਕਿ ਵਰਿਆਮ ਦਾ ਸਾਹਿਤਕ ਦਰਬਾਰ ਵਿਚ ਆਸਣ ਉੱਚਾ ਹੋ ਗਿਆ ਹੈ। ਇਸ ਅੰਕ ਨੂੰ ਪੜ੍ਹਕੇ ਹੀ ਬਰਮਿੰਘਮ ਵਿਚ ਸਾਹਿਤਕ ਸਮਾਰੋਹ ਦਾ ਅਨੰਦ ਮਾਣ ਲਿਆ ਹੈ।

'ਪੱਛਮੀ ਪੰਜਾਬ ਵਿਚ ਕੁਝ ਦਿਨ' ਸ੍ਰੀ ਸਵਰਨ ਸਿੰਘ ਵਿਰਕ, ਵਤਨ ਦੀਆਂ ਗਲੀਆਂ ਮੁਹਲਿਆਂ ਨੇ ਮਨ ਨੂੰ ਰਾਹਤ ਪਹੁੰਚਾਈ ਹੈ। ਕਈ ਵੇਰ ਦਿਲ ਕਰਦਾ ਏ, ਉਡਾਰੀ ਮਾਰ ਕੇ ਜਨਮ ਸਥਾਨ ਦੀ ਚਰਨ ਧੂੜ ਨੂੰ ਮੱਥੇ ਲਾ ਆਵਾਂ, ਪਰ ਸਾਧਨ ਸਾਥ ਨਹੀਂ ਦੇਂਦੇ। ਸ੍ਰੀ ਗੁਰਬਚਨ ਸਿੰਘ ਦਾ 'ਗੁਰੂ ਗੋਬਿੰਦ ਸਿੰਘ ਜੀ ਦਾ ਰਾਸ਼ਟਰ ਦੇ ਨਾਂ ਸੰਦੇਸ਼' ਸਲਾਹਣ ਯੋਗ ਕਲਮ ਹੈ। ਸਾਰੇ ਹੀ ਲੇਖ ਉਤਮ ਹਨ।

ਸੱਚੇ ਪਾਤਸ਼ਾਹ ਬਖਸ਼ਸ਼ ਕਰਨ ਵਰਿਆਮ ਛਾਲਾਂ ਮਾਰਦਾ ਅਗ੍ਹਾਂ ਹੀ ਅਗ੍ਹਾਂ ਵਧਦਾ ਜਾਏ।

-ਨਿਹਾਲ ਸਿੰਘ
**199, Ram Nagar Extn, Delhi 57**

ਆਪ ਜੀ ਦਾ ਪਰਚਾ ਕਾਫ਼ੀ ਤਰੱਕੀ ਦੀਆਂ ਪੁਲਾਘਾਂ ਪੁੱਟਦਾ ਜਾ ਰਿਹਾ ਹੈ ਬੜੀ ਹੀ ਖੁਸ਼ੀ ਦੀ ਗੱਲ ਹੈ ਇਹ ਬੜੀ ਹੀ ਕਠਨ ਤਪੱਸਿਆ ਹੈ ਜੀ ਜੋ ਕਿ ਆਪ ਜੀ ਕਰ ਰਹੇ ਹੋ ਲੰਬੇ ਸਮੇਂ ਤੋਂ ਪਰਚਾ ਕਢਣਾ ਉਹ ਵੀ ਪੰਜਾਬੀ ਵਿਚ ਜਿਸ ਦੇ ਸਾਹਿਤਕ ਅਤੇ ਹੋਰ ਪਰਚੇ ਵੀ ਸਹਿਕਦੇ ਸਹਿਕਦੇ ਮਸਾਂ ਹੀ ਦਹਾਕਾ ਕੁ ਉਮਰ ਗੁਜ਼ਾਰ ਛਪਣੇ ਬੰਦ ਹੋ ਜਾਂਦੇ ਹਨ। ਆਪ ਜੀ ਬਹੁਤ ਹਿੰਮਤ ਵਾਲੇ ਹੋ ਜਿਨ੍ਹਾਂ ਨਾਮਧਾਰੀ ਸਿਖਾਂ ਅਤੇ ਪੰਜਾਬੀ ਸਾਹਿਤ ਦਾ ਰਲਵਾਂ ਮਿਲਵਾਂ ਪਰਚਾ ਇੰਨੇ ਸਮੇਂ ਲਈ ਚਲਾ ਲਿਆ। ਥੋੜ੍ਹੀ ਜਹੀ ਹੋਰ ਹਿੰਮਤ ਦੀ ਜ਼ਰੂਰਤ ਹੈ ਆਪ ਜੀ ਜ਼ਰੂਰ ਇਸੇ ਸਾਲ ਇਸੇ ਸਦੀ ਵਿਚ ੨੫ਵੀਂ ਵਰੇ ਗੰਢ ਮਨਾ ਕੇ ੫੦ ਵੀਂ ਵਰੇ ਗੰਢ ਦੀ ਤਿਆਰੀ ਵਿਚ ਡੱਟ ਜਾਉਗੇ। ਜਿਥੇ ਕੰਪਿਊਟਰ ਯੁੱਗ ਵਿਚ ਪ੍ਰਿੰਟਿੰਗ ਸੁਖਾਲੀ ਹੋ ਗਈ ਹੈ, ਉਥੇ ਮਹਿੰਗਾਈ ਵੀ ਬਹੁਤ ਕੜਾਕੇਦਾਰ ਹੈ। ਇਸ ਸਾਇੰਸ ਦੀ ਗਰਮੀ ਦੇ ਯੁੱਗ ਵਿਚ ਧਾਰਮਿਕ ਪ੍ਰਮਾਰਥ ਦੀਆਂ ਗੱਲਾਂ ਪਦਾਰਥਵਾਦ ਤੇ ਮਾਇਆਧਾਰੀ ਲੋਕਾਂ ਦੇ ਰੌਲੇ ਵਿਚ ਹੀ ਰਹਿ ਜਾਂਦੀਆਂ ਹਨ। ਫਿਰ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਭਰਿਆ ਹੱਥ ਆਪ ਜੀ ਦੇ ਸਿਰ ਉਪਰ ਹੈ ਘਬਰਾਉਣ ਦੀ ਲੋੜ ਨਹੀਂ ਆਖਿਰ ਜਿੱਤ ਸੱਚ ਦੀ ਹੋਵੇਗੀ 'ਵਰਿਆਮ' ਸੱਚ ਦਾ ਪਹਿਰੇਦਾਰ ਹੈ ਸਤਿਗੁਰੂ ਸਦਾ ਹੀ ਸੱਚ ਦੇ ਅੰਗ ਸੰਗ ਹੁੰਦਾ ਹੈ।

ਇੰਗਲੈਂਡ ਅੰਕ ਲਈ ਵਧਾਈਆਂ ਅਤੇ ਧੰਨਵਾਦ। ਹਾਲੇ ਹੋਰ ਵੀ ਬਹੁਤ ਕੁਝ ਕਰਨਾ ਤੇ ਲਿਖਣਾ ਹੈ ਜੀ ਜੋ ਲਿਖਿਆ ਤੇ ਛਾਪਿਆ ਗਿਆ ਹੈ ਉਹ ਬਹੁਤ ਹੀ ਸ਼ਲਾਘਾ ਯੋਗ ਹੈ ਜੀ। ਤਸਵੀਰਾਂ ਉਪਰ ਖਰਚ ਜ਼ਰੂਰ ਜ਼ਿਆਦਾ ਆ ਗਿਆ ਹੋਵੇਗਾ, ਪ੍ਰੰਤੂ ਇਹ ਯਾਦਗਾਰੀ ਅੰਕ ਬਣ ਗਿਆ ਹੈ ਸੰਭਾਲਣ ਯੋਗ ਦਸਤਾਵੇਜ ਹੋ ਨਿਬੜਿਆ ਹੈ ਜੀ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਬਾਰਸ਼ ਦਾ ਕੌਤਕ (੧੯੭੬)

ਅਤੇ ਨਾਮਧਾਰੀ ਹੌਲਾ ਮਹੱਲਾ ੧੯੮੪ ਅਤੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ G.L.C. (ਗਰੇਟਰ ਲੰਡਨ ਕੌਂਸਲ) ਦੇ ਦਫ਼ਤਰ ਵਿਚ ਸੰਸਾਰ ਸ਼ਾਂਤੀ ਦੇ ਨੁੰਮਾਇਦਿਆਂ ਨਾਲ ਮੀਟਿੰਗ, ਹਾਊਸ ਆਫ ਲਾਰਜ਼ ਵਿਚ ਵਰਲਡ ਪੀਸ ਕੌਂਸਲ ਤੇ ਗਲੋਬਲ ਅੰਡਰਸਟੈਂਡਿੰਗ ਵਾਲਿਆਂ ਪਾਸੋਂ ਇਨਾਮ ਪ੍ਰਾਪਤ ਕਰਨਾ ਅਤੇ ਉਨ੍ਹਾਂ ਨੂੰ ਅਸ਼ੀਰਵਾਦ ਦੇਣਾ, ਨੀਜ਼ਡਨ ਹਿੰਦੂ ਮੰਦਿਰ ਵਿਖੇ ਦਰਸ਼ਨ ਦੇਣੇ ਅਤੇ ਹਰੇ.ਰਾਮਾ ਹਰੇ ਕ੍ਰਿਸ਼ਨ ਦੇ ਮੰਦਰ ਉਪਰ ਆਏ ਕਸ਼ਟ ਸਮੇਂ ਉਨ੍ਹਾਂ ਦੀ ਮੱਦਦ ਕਰਨੀ ਅਤੇ ਅਸ਼ੀਰਵਾਦ ਦੇਣਾ। ਹੋਰ ਵੀ ਬਹੁਤ ਕਰਾਮਾਤਾਂ ਅਤੇ ਛੋਟੀਆਂ ਮੋਟੀਆਂ ਘਟਨਾਵਾਂ, ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਇੰਗਲੈਂਡ ਦੇ ਦੌਰਿਆਂ ਨਾਲ ਸਬੰਧਤ ਹਨ। ਦਾਸ ਵੈਜੀਟੇਰੀਅਨ ਸੁਸਾਇਟੀ ਨਾਲ ਸੰਪਰਕ ਕਰ ਰਿਹਾ ਹੈ। ਇਕ ਸਾਲ ਸ੍ਰੀ ਸਤਿਗੁਰੂ ਜੀ ਨੇ ਸੰਸਾਰ ਸ਼ਾਕਾਹਾਰੀ ਕਾਨਫਰੰਸ ਦੀ ਪ੍ਰਧਾਨਗੀ ਲਫਬਰੋ ਯੂਨੀਵਰਸਿਟੀ ਵਿਖੇ ਕੀਤੀ ਸੀ। ਇਸ ਖੇਤਰ ਵਿਚ ਵੀ ਨਾਮਧਾਰੀ ਸੰਗਤ ਯੂ.ਕੇ. ਦਾ ਸਹਿਯੋਗ ਹੈ ਅਤੇ ਸਬੰਧ ਰਿਹਾ ਹੈ।

ਹਾਲੇ 'ਵਰਿਆਮ' ਜੁਆਨੀ ਵਿਚ ਆਇਆ ਹੈ ਹੁਣੇ ਹੀ ਥਕਿਆਂ ਹਾਰਿਆਂ ਵਾਲੀਆਂ ਗੱਲਾ ਨਾ ਕਰੋ। ਬਚਪਨ ਸੁਖਾਲਾ ਬਹੁਤ ਭਾਗਾਂ ਵਾਲਿਆਂ ਨੂੰ ਮਿਲਦਾ ਹੈ ਜੁਆਨੀ ਵਿਚ ਤਾਂ ਆਦਮੀ ਹਿੰਮਤ, ਹੌਸਲੇ ਨਾਲ ਛਾਲਾਂ ਮਾਰਦਾ ਪੁਲਾਂਘਾਂ ਪੁੱਟਦਾ ਜਾਂਦਾ ਹੈ। ਹੁਣ ਅਸੀਂ ਚਾਹੁੰਦੇ ਹਾਂ ਕਿ 'ਵਰਿਆਮ' ਨਵੀਂ ਸੱਜ ਧੱਜ ਨਾਲ ਵਿਆਹ ਲਈ ਤਿਆਰ ਹੋਈ ਕੁਆਰ ਕੰਨਿਆ ਦੇ ਰੂਪ ਵਿਚ ਆਪਣੇ 'ਅਨੰਦ ਕਾਰਜ ੨੫ਵੇਂ ਜਨਮ ਦਿਨ' ਤੇ ਪਾਠਕਾਂ ਦੇ ਗੋਚਰੇ ਹੋਵੇ ਫਿਰ ਪੰਜਾਬੀ ਤੇ ਸਿੱਖ ਜਗਤ ਇਸ ਨੂੰ ਸਦਾ ਲਈ ਆਪਣਾ ਜੀਵਨ ਸਾਥੀ ਬਣਾ ਲਵੇਗਾ।

ਭੁੱਲ ਚੁੱਕ ਲਈ ਖਿਮਾ।

ਸੁਰਜੀਤ ਸਿੰਘ ਜੀਤ
ਲੰਡਨ

ਐਡੀਟਰ ਸਹਿਬ ਜੀਓ। ਘਰੋਂ ਬਹੁਤਾ ਗੈਰ ਹਾਜ਼ਰ ਹੋਣ ਕਰਕੇ ਪਰਚੇ ਵਕਤ ਸਿਰ ਨਹੀਂ ਪੜ੍ਹੇ ਜਾਂਦੇ। ਉਸ ਵਕਤ ਮਨ ਨੂੰ ਬੜਾ ਦੁਖ ਹੁੰਦਾ ਏ। ਕਈ ਘਰ ਹੁੰਦਿਆਂ ਵੀ ਲਾਪ੍ਰਵਾਹੀ ਵਰਤ ਜਾਈਦੀ ਏ। ਇਹ ਵੀ ਇਕ ਮਾੜੀ ਆਦਿਤ ਹੈ। ਕਿਉਂਕਿ ਮੈਂ ਘਰੋਂ ਬਾਹਰ ਸੀ ਤਾਂ ਵਰਿਆਮ ਦਾ ਅਕਤੂਬਰ ਅੰਕ ਯੂ.ਕੇ. ਬਹੁਤ ਸੁੰਦਰ ਆਇਆ ਪਿਆ ਸੀ। ਜਦੋਂ ਉਸ ਨੂੰ ਪੜ੍ਹਨਾ ਸ਼ੁਰੂ ਕੀਤਾ ਤਾਂ ਸਰਦਾਰ ਪ੍ਰਤਾਪ ਸਿੰਘ ਗਿੱਲ ਦਾ ਸੱਚ ਪਸੰਦ ਆਇਆ ਕਿ ਮੈਂ ਨਾਮਧਾਰੀਆ ਸੀ, ਪਰ ਹੁਣ ਨਾਮਧਾਰੀਆ ਨਹੀਂ ਰਿਹਾ। ਗਿੱਲ ਸਾਹਿਬ ਨੇ 'ਨਾਮਧਾਰੀ ਏ ਤੇ ਮੇਰਾ ਪਰਿਵਾਰ' ਲਿਖ ਕੇ ਵਰਿਆਮ ਵਿਚ ਆਪ ਦੀ ਹਾਜ਼ਰੀ ਲਵਾ ਲਈ ਏ।

ਜਗਦੀਸ਼ ਸਿੰਘ ਦਾ ਲੇਖ 'ਮੁੜ ਗੋਰਿਆਂ ਦੇ ਦੇਸ਼ ਵਿਚ' ਪੜ੍ਹਿਆ ਚੰਗਾ ਲਗਿਆ ਏ। ਪਰ ਜਿੰਨਾ ਗੋਰਿਆਂ ਦਾ ਵਿਰੋਧ ਬਾਬਾ ਰਾਮ ਸਿੰਘ ਨੇ ਕੀਤਾ ਸੀ ਤੇ ਸਾਰੇ ਪੰਜਾਬੀਆਂ ਨੂੰ ਨਹੀਂ, ਸਗੋਂ ਸਾਰੇ ਭਾਰਤੀਆਂ ਨੂੰ ਕਿਹ ਸੀ ਵਿਰੋਧ ਕਰੋ ਤੇ ਉਹਨਾਂ ਗੋਰਿਆਂ ਹੀ ਬਾਬਾ ਰਾਮ ਸਿੰਘ ਜੀ ਕਾਲੇ ਪਾਣੀ ਦੀਆਂ ਜੇਲ੍ਹਾਂ ਵਿਚ ਭੇਜਿਆ ਸੀ। ਇਸ ਕਰਕੇ ਮੈਂ ਤਾਂ ਇਤਨੀ ਖੁਸ਼ੀ ਨਹੀਂ ਮਹਿਸੂਸ ਕਰਦਾ। ਕਿ ਜਿੰਨਾ ਗੋਰਿਆ ਦਾ ਬਾਬਾ ਰਾਮ ਸਿੰਘ ਜੀ ਨੇ ਵਿਰੋਧ ਕੀਤਾ ਹੋਵੇ ਤੇ ਉਹਨਾਂ ਦੇ ਦੇਸ਼ ਜਾ ਕੇ ਮੈਂ ਖੁਸ਼ੀ ਮਹਿਸੂਸ ਕਰਾਂਗਾ। ਬਾਕੀ ਹਰ ਬੰਦੇ ਦੀ ਆਪਣੀ ਆਪਣੀ ਸੋਚ ਹੈ। ਜਿਸ ਨੂੰ ਅਸੀਂ ਗੁਰੂ ਮੰਨਦੇ ਹੋਈਏ ਤੇ ਜਿਨ੍ਹਾਂ ਦਾ ਗੁਰੂ ਜੀ ਨੇ ਵਿਰੋਧ ਕੀਤਾ ਹੋਵੇ। ਉਸ ਦੇਸ਼ ਜਾ ਕੇ ਉਹਨਾਂ ਦੀ ਧਰਤੀ ਦੀ ਖੁਸ਼ੀ ਮਹਿਸੂਸ ਕਰੀਏ ਤਾਂ ਮੈਨੂੰ ਗੱਲ ਸੋਭਦੀ ਨਹੀਂ।

ਬਰਮਿੰਘਮ ਵਿਚ ਸਾਹਿਤਕ ਸਨਮਾਨ ਸਮਾਰੋਹ ਦੀ ਰਿਪੋਰਟ ਜਗਦੀਸ਼ ਸਿੰਘ ਚੰਗੀ ਲੰਮੀ ਲਿਖੀ ਏ। ਸੋਹਣੀ ਲਿਖੀ ਏ। ਜਿਹੜਾ ਸਨਮਾਨ ਸਮਾਰੋਹ ਮੈਂ ਨਹੀਂ ਸੀ ਵੇਖਿਆ ਉਸ ਦੀ ਰਿਪੋਰਟ ਪੜ੍ਹ ਕੇ ਹੀ ਸਾਰਾ ਕੁਝ ਅੱਖਾਂ ਦੇ ਸਾਹਮਣੇ ਆ ਗਿਆ ਏ। ਕਿ ਕਿਸ ਤਰ੍ਹਾਂ "ਸਤਿਜੁਗ" ਦੇ ਬੰਡਲ ਵੰਡ ਕੇ ਹਵਾਈ ਜਹਾਜ਼ ਤੇ ਚੜ੍ਹੇ ਸੀ। ਇਹ ਰਿਪੋਰਟ ਯੂ.ਕੇ ਅੰਕ ਦਾ ਅੱਧਾ ਹਿੱਸਾ ਇਕੱਲੀ ਹੈ। ਕਿਉਂਕਿ ਇਹ ਰਿਪੋਰਟ ਬੜੇ ਵਿਸਥਾਰ ਨਾਲ ਲਿਖੀ ਹੋਈ ਹੈ।

ਯੂ.ਕੇ ਅੰਕ ਵਿਚ ਜਗਦੀਸ਼ ਸਿੰਘ ਤਸਵੀਰਾਂ ਦੀ ਜ਼ਬਾਨੀ ਜੇਹੜੇ ਦਰਸ਼ਨ ਵਰਿਆਮ ਵਿਚ ਕਰਵਾਏ ਉਹ ਤਾਂ ਕਮਾਲ ਦੇ ਹੀ ਦਰਸ਼ਨ ਹਨ, ਜੇਹੜੇ ਗਰੀਬਾਂ ਦੇ ਨਸੀਬਾਂ ਵਿਚ ਨਹੀਂ ਹੁੰਦੇ। ਉਹਨਾਂ ਨੇ ਤਸਵੀਰਾਂ ਦੀ ਜ਼ਬਾਨੀ ਹੀ ਯੂ.ਕੇ. ਦਰਸ਼ਨ ਕਰ ਲਏ ਹਨ। ਕਈ ਤਸਵੀਰਾਂ ਤਾਂ ਇਤਿਹਾਸਕ ਹਨ। ਉਹ ਤਾਂ ਸੰਭਾਲਣ ਵਾਲੀਆਂ ਹਨ।

ਸਰਵਣ ਸਿੰਘ ਵਿਰਕ ਦੀ ਪੱਛਮੀ ਪੰਜਾਬ ਵਿਚ ਕੁਝ ਦਿਨ ਦੀ ਯਾਤਰਾ ਵੀ ਚੰਗੀ ਚਲ ਰਹੀ ਏ। ਇਸ ਸਾਰੀ ਕਵਿਤਾ ਪੜ੍ਹਨ ਨੂੰ ਬਹੁਤ ਸਾਰੀ ਮਿਲੀ ਏ। ਕਈ ਸ਼ੇਅਰ ਬਹੁਤ ਚੰਗੇ ਹਨ। ਪ੍ਰਿੰਸੀਪਲ ਸ਼ੇਰ ਸਿੰਘ ਦੀਆਂ ਰੁਬਾਈਆ ਵੀ ਚੰਗੀਆ—

"ਮੈਂ ਕੱਚੇ ਕੋਠੇ ਵਿਚ ਜੰਮਿਆ,
ਜੰਮਿਆ ਪੂਰਾ ਪੱਕ ਕੇ।"

ਜੇ ਸ੍ਰ. ਸ਼ੇਰ ਸਿੰਘ ਪੂਰਾ ਪੱਕਕੇ ਨਾ ਜੰਮਦਾ ਤਾਂ ਇਹ ਸੰਸਾਰ ਵੀ ਨਾ ਵੇਖਦਾ। ਕਿਉਂਕਿ ਇਕੋ-ਇਕ ਮਨੁੱਖ ਹੀ ਹੈ, ਜੇਹੜਾ ਪੂਰਾ ਪੱਕ ਕੇ ਨਾ ਜੰਮੇ ਤਾਂ ਇਸ ਸੰਸਾਰ ਦੇ ਸੁਪਨੇ ਨਹੀਂ ਵੇਖ ਸਕਦਾ, ਲੈ ਸਕਦਾ। ਇਹ ਵੀ ਲੇਖ ਲੰਮਾ ਸੀ। ਅਜੇ ਯੂ.ਕੇ. ਦਾ ਪਰਚਾ ਪੜ੍ਹਦਾ ਸੀ ਤਾਂ ਨਵੰਬਰ ਦਾ ਪਰਚਾ 'ਵਰਿਆਮ' ਦਾ ਆ ਗਿਆ। ਪਰ ਇਸ ਨੂੰ ਤਾਂ ਮੈਂ ਲਗਦੇ ਹੱਥੀਂ ਹੀ ਪੜ੍ਹ ਲਿਆ ਸੀ। ਇਸ ਨੇ ਤਾਂ ਇਕ ਰਾਤ ਦੀ ਮਾਰ ਖਾਧੀ ਸੀ। ਇਹ ਤਾਂ ਵਧਾਈ ਵਾਲੀ ਗੱਲ ਸੀ ੨੫ ਵੇਂ ਸਾਲ ਵਿਚ ਦਾਖ਼ਲ ਹੋ ਗਿਆ ਏ।

ਕੁਲਵੰਤ ਸਿੰਘ ਵਿਰਕ ਦਾ 'ਮੇਰਾ ਸਾਹਿਤਕ ਪਿਛਵਾੜਾ' ਪੜ੍ਹ ਕੇ ਬਹੁਤ ਸਾਰਾ ਗਿਆਨ ਹੋਇਆ ਕਿ ਵਿਰਕ ਜੀ ਨੇ ਕਿੰਨਾ ਸੱਚ ਬੋਲਿਆ ਏ। ਅਜ ਦੇ ਸਾਹਿਤਕਾਰਾਂ ਵਾਂਗ ਗੱਪਾਂਨਹੀਂ ਮਾਰੀਆਂ, ਸਗੋਂ ਜ਼ਿੰਦਗੀ ਦਾ ਸੱਚ ਦੱਸਿਆ ਏ। ਸਰਵਨ ਸਿੰਘ ਵਿਰਕ ਦੀ ੭ਵੀਂ ਕਿਸ਼ਤ ਵਿਚ ਗੁਰੂ ਹਰਗੋਬਿੰਦ ਦਾ ਬਹੁਤਾ ਉਚਾਰਣ ਹੈ। ਉਸ ਤੋਂ ਬਾਦ ਮਹਾਰਾਜਾ ਰਣਜੀਤ ਸਿੰਘ ਦੇ ਪਰਿਵਾਰ ਦੀ ਗੱਲ ਕਹੀ ਗਈ ਏ। ਨਾਮਧਾਰੀ ਸੰਸਥਾ ਨੇ ਹਾਕੀ ਮੁੜ ਸੁਰਜੀਤ ਕਰਨ ਦੀ ਜੇਹੜੀ ਖ਼ਬਰ ਦਿਤੀ ਏ। ਇਹ ਬਹੁਤ ਚੰਗੀ ਖ਼ਬਰ ਏ। ਕਿਉਂਕਿ ਹਾਕੀ ਵਿਚ ਨਾਮਧਾਰੀ ਟੀਮ ਦਾ ਨਾਮ ਸੀ। ਖ਼ਬਰਨਾਮੇਂ ਛਾਪਣ ਨਾਲ ਵੀ ਵਰਿਆਮ ਵਿਚ ਦਿਖ ਆਈ ਏ। ਅਗੇ ਨਾਲੋਂ ਵੱਧ ਉੱਨਤੀ ਵਾਲੇ ਪਾਸੇ ਵਲ ਨੂੰ ਵਰਿਆਮ ਜਾ ਰਿਹਾ ਏ।

-ਹਰਭਜਨ ਸਿੰਘ ਬਾਜਵਾ
ਬਟਾਲਾ



